# ਗੁਰੂ ਨਾਨਕ ਜੀ

ਦੀ

## ਇਸਲਾਮ ਬਾਰੇ

# ਗਵਾਹੀ

ਅਰਥਾਤ

ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦੀ ਪੁਸਤਕ
"ਚਸ਼ਮਾ ਮਾਰਫਤ" ਦੇ ਅੰਤਮ ਭਾਗ ਦਾ
ਗੁਰਮੁਖੀ ਅਨੁਵਾਦ

ਅਨੁਵਾਦਿਕ:
**ਅਬਾਦਉੱਲਾ ਗਿਆਨੀ**
ਮਿਆਮੀ, ਫਲੋਰੀਡਾ,
ਯੂ. ਐਸ. ਏ.

ਦਸੰਬਰ, 1987

Name of the book:

**Guru Nanak Jee the Islam Baaray Gawahee**

Language: GurMukhi

Translated by Giani Ibadullah

1987 printing — 10,000

This publication is a Gurmukhi translation of the last part of the book **Chashma-i-Ma'arifat,** written by Hazrat Mirza Ghulam Ahmad, the Promised Messiah, and first published on May 15, 1908. Here the author gives in some detail the testimony of Guru Baba Nanak regarding the truth of Islam.

*Published by*
*The Ahmadiyya Movement In Islam (Ont.) Inc.*
*10610 Jane Street, MAPLE, Ontario L0J 1E0*
*Phone: (416) 832-2669*

---

Printed at the Fazl-i-Umar Press, Pomeroy Road
P. O. Box 338, ATHENS, OHIO 45701, USA

# ਗੁਰੂ ਨਾਨਕ ਜੀ

ਦੀ

ਇਸਲਾਮ ਬਾਰੇ

# ਗਵਾਹੀ

ਅਰਥਾਤ

ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦੀ ਪੁਸਤਕ
"ਚਸ਼ਮਾ ਮਾਰਫਤ" ਦੇ ਅੰਤਮ ਭਾਗ ਦਾ
ਗੁਰਮੁਖੀ ਅਨੁਵਾਦ

ਅਨੁਵਾਦਿਕ:
ਅਬਾਦਉੱਲਾ ਗਿਆਨੀ
ਮਿਆਮੀ, ਫਲੋਰੀਡਾ,
ਯੂ. ਐਸ. ਏ.

ਦਸੰਬਰ, 1987

# ਅਰੰਭਕ ਗੱਲ

ਰੱਬ ਦਾ ਲੱਖ ਲੱਖ ਸ਼ੁਕਰ ਹੈ ਕਿ ਉਸ ਨੇ ਸਾਨੂੰ ਇਹ ਬਲ ਬਖਸ਼ਿਆ ਹੈ ਕਿ ਅਸੀਂ ਹਜ਼ਰਤ ਮਿਰਜ਼ਾ ਗੁਲਾਮ ਅਹਿਮਦ ਕਾਦੀਆਨੀ ਅਲੈਹਿੱਸਲਾਮ ਬਾਨੀ ਜਮਾਤ ਅਹਿਮਦੀਆ ਦੀ ਪ੍ਰਸਿੱਧ ਪੁਸਤਕ "ਚਸ਼ਮਾ ਮਾਰਫਤ" ਦੇ ਉਸ ਹਿੱਸੇ ਦਾ ਪੰਜਾਬੀ ਅਨੁਵਾਦ ਆਪਣੇ ਸਿੱਖ ਭਰਾਵਾਂ ਦੀ ਸੇਵਾ ਵਿੱਚ ਪੇਸ਼ ਕਰ ਰਹੇ ਹਾਂ, ਜਿਸ ਵਿੱਚ ਆਪ ਨੇ **ਸ੍ਰੀ ਗੁਰੂ ਨਾਨਕ ਜੀ ਮਹਾਰਾਜ** ਬਾਰੇ ਆਪਣੀ ਖੋਜ ਦਾ ਸੰਖੇਪ ਲਿਖਿਆ ਹੈ। ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਆਪਣੀ ਇਸ ਖੋਜ ਦੀ ਨੀਂਹ **ਸ੍ਰੀ ਗੁਰੂ ਨਾਨਕ ਜੀ** ਦੀ ਆਪਣੀ ਬਾਣੀ ਤੇ ਜੀਵਨ ਤੇ ਰੱਖੀ ਹੈ।

ਅਸੀਂ ਆਪਣੇ ਸਿੱਖ ਭਰਾਵਾਂ ਤੋਂ ਇਹ ਆਸ ਕਰਦੇ ਹਾਂ ਕਿ ਉਹ ਆਪਣੇ ਸਤਿਗੁਰ ਜੀ ਦੀ ਬਾਣੀ ਤੇ ਜੀਵਨ ਨੂੰ ਪੂਰੇ ਧਿਆਨ ਨਾਲ ਪੜ੍ਹਨਗੇ ਅਤੇ ਗਹੁ ਨਾਲ ਵਿਚਾਰਨਗੇ। ਸੱਚੇ ਸਾਜਨਹਾਰ ਤੇ ਪਾਲਨਹਾਰ ਦੀ ਖਾਤਰ ਜਿਸ ਨੇ ਗੁਰੂ ਜੀ ਮਹਾਰਾਜ ਨੂੰ ਇਸਲਾਮ ਦੀ ਗਵਾਹੀ ਦੇਣ ਲਈ ਜਗਤ ਵਿੱਚ ਭੇਜਿਆ ਸੀ, ਸੱਚਾਈ ਨੂੰ ਗ੍ਰਹਿਣ ਕਰਨ ਤੋਂ ਕਦੇ ਵੀ ਸੰਕੋਚ ਨਹੀਂ ਕਰਨਗੇ। ਸੱਚਾਈ ਇੱਕ ਅਜਿਹੀ ਚੀਜ਼ ਹੈ, ਜੋ ਇੱਕ ਨਾ ਇੱਕ ਦਿਨ ਪਰਗਟ ਹੋ ਕੇ ਹੀ ਰਹਿੰਦੀ ਹੈ ਅਤੇ ਹੋਣਾ ਵੀ ਇਸੇ ਤਰ੍ਹਾਂ ਹੀ ਚਾਹੀਦਾ ਹੈ। ਸ੍ਰੀ ਗੁਰੂ ਨਾਨਕ ਜੀ ਦਾ ਆਪਣਾ ਹੀ ਵਾਕ ਹੈ :—

ਸਚ ਸਭਨਾ ਹੋਇ ਦਾਰੂ
ਪਾਪ ਕਢੈ ਧੋਇ ॥

ਦਾਸ:
ਨਸੀਮ ਮਹਿਦੀ
ਅਮੀਰ ਤੇ ਇਨਚਾਰਜ ਮਿਸ਼ਨਰੀ
ਜਮਾਤ ਅਹਿਮਦੀਆ ਕੈਨੇਡਾ

### ਬਿਸਮਿਲਾਹਿੱਰਹਿਮਾਨਿੱਰਾਹੀਮ

# ਗੁਰੂ ਬਾਬਾ ਨਾਨਕ ਜੀ ਮਹਾਰਾਜ ਦੀ ਇਸਲਾਮ ਬਾਰੇ ਗਵਾਹੀ

ਅਸੀਂ ਇਸ ਪੁਸਤਕ (ਚਸ਼ਮਾ ਮਾਰਫਤ) ਨੂੰ ਇੱਕ ਅਜਿਹੇ ਮਹਾਨ ਬਜ਼ੁਰਗ ਦੀ ਗਵਾਹੀ ਤੇ ਸਮਾਪਤ ਕਰਦੇ ਹਾਂ, ਜੋ ਹਿੰਦੂ ਜਾਤੀ ਵਿੱਚੋਂ ਹੋਇਆ ਹੈ, ਪਰ ਆਪਣੀ ਆਤਮਿਕ ਪਵਿੱਤਰਤਾ ਤੇ ਪ੍ਰਭੂ ਦੇ ਭਉ ਵਿੱਚ ਹਿੰਦੂਆਂ ਦੇ ਅਨੇਕਾਂ ਬਜ਼ੁਰਗਾਂ ਤੋਂ ਕਿਤੇ ਵਧ ਕੇ ਹੈ। ਇਸ ਮਹਾਨ ਬਜ਼ੁਰਗ ਤੋਂ ਸਾਡਾ ਭਾਵ **ਗੁਰੂ ਬਾਬਾ ਨਾਨਕ ਸਾਹਿਬ ਜੀ ਮਹਾਰਾਜ** ਹਨ, ਜੋ ਸਿੱਖ ਜਗਤ ਦੇ ਗੁਰੂ ਤੇ ਆਗੂ ਮੰਨੇ ਜਾਂਦੇ ਹਨ। ਸਾਨੂੰ ਵੱਡੇ ਧੰਨਵਾਦ ਨਾਲ ਇਸ ਗੱਲ ਦਾ ਇਕਰਾਰ ਕਰਨਾ ਪੈ ਰਿਹਾ ਹੈ ਕਿ ਜਿਵੇਂ ਪ੍ਰਭੂ ਨੇ ਯਹੂਦੀਆਂ ਤੇ ਈਸਾਈਆਂ ਦੀਆਂ ਪਵਿੱਤਰ ਪੁਸਤਕਾਂ ਵਿੱਚ ਸਾਡੇ ਮਹਾਨ ਆਗੂ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਪਰਗਟ ਹੋਣ ਬਾਰੇ ਪੇਸ਼ਗੋਈਆਂ ਵਿਦਮਾਨ ਹਨ ਅਤੇ ਇਹ ਦੱਸਿਆ ਗਿਆ ਹੈ ਕਿ ਉਹ ਇੱਕ ਸੱਚਾ ਤੇ ਮਹਾਨ ਰਸੂਲ ਹੈ,ਜੋ ਆਉਣ ਵਾਲਾ ਹੈ, ਏਸੇ ਤਰ੍ਹਾਂ ਪ੍ਰਭੂ ਨੇ ਇਹ ਯੋਗ ਸਮਝਿਆ ਕਿ ਹਿੰਦੂ ਜਾਤੀ ਨੂੰ ਵੀ ਇਸ ਗਵਾਹੀ ਤੋਂ ਸੱਖਣਾ ਨਾ ਰੱਖਿਆ ਜਾਏ। ਸੋ ਪ੍ਰਭੂ ਨੇ ਇਸ ਦੇਸ-ਪੰਜਾਬ ਵਿੱਚ ਇਹ ਗਵਾਹੀ ਦੇਣ ਵਾਸਤੇ ਇੱਕ ਅਜਿਹਾ ਮਹਾਨ ਪੁਰਖ ਉਤਪੰਨ ਕਰ ਦਿੱਤਾ ਜਿਸ ਦੇ ਅੱਜ ਵੀਹ ਲੱਖ * ਚੇਲੇ ਹਨ, ਜੋ ਉਸ ਤੋਂ ਆਪਣਾ ਤਨ ਮਨ ਤੇ ਧਨ ਨਿਛਾਵਰ ਕਰਨ ਲਈ ਤਿਆਰ ਹਨ, ਅਰਥਾਤ **ਗੁਰੂ ਬਾਬਾ ਨਾਨਕ ਜੀ ਮਹਾਰਾਜ।**

ਜਿਸ ਸੱਜਣ ਨੂੰ ਵੀ **ਬਾਬਾ ਨਾਨਕ ਜੀ** ਦੇ ਜੀਵਨ ਸਮਾਚਾਰਾਂ ਦਾ ਗਿਆਨ ਹੈ, ਉਸ ਨੂੰ

---

* ਚੇਤੇ ਰਹੇ ਕਿ ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦੇ ਸਮੇਂ ਸਿੱਖਾਂ ਦੀ ਗਿਣਤੀ ਵੀਹ ਲੱਖ ਦੇ ਨੇੜੇ ਤੇੜੇ ਹੀ ਸੀ; ਭਾਵੇਂ ਸਿਖ ਰਾਜ ਦੇ ਸਮੇਂ ਇਹ ਗਿਣਤੀ ਇੱਕ ਕਰੋੜ ਤਕ ਪੁੱਜ ਚੁੱਕੀ ਸੀ;ਜਿਹਾ ਕਿ ਵਰਨਣ ਹੈ ਕਿ :—

"ਇਤਿਹਾਸਕਾਰਾਂ ਦੇ ਕਥਨ ਅਨੁਸਾਰ ਸਿਖ ਰਾਜ ਵਿੱਚ ਲਗ ਪਗ ਇਕ ਕਰੋੜ ਦੀ ਸਿਖ ਵਸੋਂ ਸੀ,ਜੋ ਮਗਰੋਂ ਤੀਹਾਂ ਸਾਲਾਂ ਵਿਚ ਵੀਹ ਲੱਖ ਦੇ ਕਰੀਬ ਹੀ ਰਹਿ ਗਈ।"

( ਕੌਮੀ ਏਕਤਾ, ਨਵੀਂ ਦਿੱਲੀ, ਅਗੱਸਤ ੧੯੭੨ )

ਸਿੱਖ ਰਾਜ ੧੮੪੯ ਈਸਵੀ ਵਿੱਚ ਸਮਾਪਤ ਹੋਇਆ। ਇਸ ਤੋਂ ਮਗਰੋਂ ਸਿੱਖ ਘਟਦੇ ਘਟਦੇ ਵੀਹ ਲੱਖ ਦੇ ਲਗ ਭਗ ਰਹਿ ਗਏ। ਇਹੋ ਸਮਾਂ ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦਾ ਹੈ। ਲਾਲਚ ਦੇ ਵੱਸ ਬਣੇ ਸਿੱਖ ਸਿੱਖ ਧਰਮ ਦਾ ਤਿਆਗ ਕਰ ਗਏ।

ਪਤਾ ਹੋਵੇਗਾ ਕਿ ਇਹ ਉਹੋ ਹੀ ਮਰਦਿ-ਖੁਦਾ ਹੈ, ਜਿਸ ਨੇ ਮਾਇਆ ਦੇ ਹਜ਼ਾਰਾਂ ਪਰਦੇ ਪਾੜ ਕੇ ਅਤੇ ਨਿਰਮੂਲ ਰੀਤਾਂ ਤੇ ਰਸਮਾਂ ਦੇ ਬੰਧਨ ਤੋੜ ਕੇ ਪ੍ਰਭੂ ਦਾ ਮਾਰਗ ਧਾਰਨ ਕੀਤਾ ਸੀ। ਉਸ ਦੀ ਬਾਣੀ ਦੇ ਇੱਕ ਇੱਕ ਅੱਖਰ ਤੋਂ ਇਹ ਪਤਾ ਲਗਦਾ ਹੈ ਕਿ ਨਿਰਸੰਦੇਹ ਉਹ ਓਹਨਾਂ ਲੋਕਾਂ ਵਿੱਚੋਂ ਸੀ, ਜਿਨ੍ਹਾਂ ਨੂੰ ਪ੍ਰਭੂ ਆਪ ਆਪਣੇ ਹੱਥੀਂ ਸਾਫ ਕੀਤਾ ਕਰਦਾ ਹੈ ਤੇ ਜਿਨ੍ਹਾਂ ਦੇ ਮਨਾਂ ਨੂੰ ਮਾਇਆ ਤੋਂ ਉਪਰਾਮ ਕਰਕੇ ਆਪਣੇ ਵੱਲ ਖਿਚ ਲੈਂਦਾ ਹੈ ਅਤੇ ਜਿਹਨਾਂ ਦੇ ਹਿਰਦਿਆਂ ਵਿੱਚ ਉਹ ਆਪਣੇ ਪਿਆਰ ਦੀ ਅੱਗ ਭੜਕਾ ਦਿੰਦਾ ਹੈ। ਉਸ ਦੇ ਕਰਤਵ ਥਾਂ ਥਾਂ ਇਹ ਸਿੱਧ ਕਰਦੇ ਹਨ ਕਿ ਉਸ ਨੇ ਹਿੰਦੂਆਂ ਦੇ ਵੇਦਾਂ ਤੇ ਬਹੁਤ ਸੋਚ-ਵਿਚਾਰ ਕੀਤੀ ਸੀ, ਪਰ ਉਹਨਾਂ ਤੋਂ ਕੋਈ ਤਸੱਲੀ ਪ੍ਰਾਪਤ ਨਾ ਹੋ ਸਕੀ। ਓੜਕ ਵੇਦਾਂ ਤੋਂ ਉਸ ਦਾ ਮਨ ਉਪਰਾਮ ਹੋ ਗਿਆ *। ਉਸ ਨੇ ਉਸ ਜਗ ਦੇ ਰੱਬੀ ਜਿਉੜੇ ਮੁਸਲਮਾਨਾਂ ਨਾਲ ਉਸ ਦਾ ਸੰਬੰਧ ਹੋ ਗਿਆ ਅਤੇ ਇੱਕ ਲੰਮੇ ਸਮੇਂ ਤਕ ਉਹਨਾਂ ਦੀ ਸੰਗਤ ਵਿੱਚ ਰਿਹਾ ਅਤੇ ਉਹਨਾਂ ਦੇ ਰੰਗ ਵਿੱਚ ਹੀ ਰੰਗਿਆ ਗਿਆ ●। ਅੱਜ ਤਕ ਉਸ ਦੀ ਯਾਦ ਵਿੱਚ ਉਹ ਚਿੱਲਾ ਕਸ਼ੀ ਦੇ ਅਸਥਾਨ ਸੁਰੱਖਿਅਤ ਹਨ, ਜਿਸ ਜਿਸ ਅਸਥਾਨ ਤੇ ਰੱਬ ਦੇ ਪਿਆਰਿਆਂ ਦੇ ਲਾਗੇ ਚਾਗੇ ਪ੍ਰਭੂ ਦੇ ਮਾਰਗ ਵਿੱਚ ਉਸ ਨੇ ਕਠਨ ਤਪ ਕੀਤੇ। ਏਸੇ ਵਿਚਾਰ ਦੇ ਆਧਾਰ ਤੇ ਮੈਂ ਇੱਕ ਵਾਰ ਮੁਲਤਾਨ ਵੀ ਪੁੱਜਾ ਤੇ ਇੱਕ ਮੁਸਲਮਾਨ ਬਜ਼ੁਰਗ ਦੀ ਦਰਗਾਹ ਤੇ ਗਿਆ। ਉਸ ਥਾਂ ਇੱਕ ਕੰਧ ਉਤੇ **ਗੁਰੂ ਬਾਬਾ ਨਾਨਕ ਜੀ** ਦੇ ਆਪਣੇ ਹੱਥ ਨਾਲ ਲਿਖਿਆ ਹੋਇਆ ਮੈਂ **ਯਾ ਅੱਲਾਹ** * ਦੇਖਿਆ। ਉਥੋਂ ਦੇ ਪੁਜਾਰੀਆਂ ਨੇ ਮੈਨੂੰ ਕਸ਼ੀ ਦਾ ਉਹ ਅਸਥਾਨ ਵੀ

* ਇੱਕ ਸਿੱਖ ਵਿਦਵਾਨ ਪ੍ਰੋ: ਸ਼ੇਰ ਸਿੰਘ ਜੀ ਨੇ ਇਸ ਬਾਰੇ ਇਹ ਵਿਚਾਰ ਪਰਗਟ ਕੀਤੇ ਹਨ ਕਿ :—

"ਗੁਰੂ ਨਾਨਕ ਜੀ ਨੇ ਵੇਦਾਂ ਦੀ ਪ੍ਰਮਾਣੀਕਤਾ ਨੂੰ ਉਤਨੀ ਸ਼ਰਧਾ ਨਾਲ ਨਹੀਂ ਮੰਨਿਆਂ ਜਿਤਨੀ ਨਾਲ ਕਿ ਵੇਦਕ ਧਰਮੀ ਮੰਨਦੇ ਹਨ। ਉਹ ਵੇਦਾਂ ਨੂੰ ਇਲਹਾਮੀ ਪੁਸਤਕ ਨਹੀਂ ਮੰਨਦੇ ਸਨ ਤੇ ਨਾ ਹੀ ਵੇਦਕ ਸਿਧਾਂਤਾਂ ਨੂੰ ਮੁਕੰਮਲ ਤੇ ਪੂਰਨ ਸੱਚ ਦੇ ਦ੍ਰਿੜ੍ਹਾਣ ਵਾਲੇ ਮੰਨਦੇ ਸਨ।"

(ਗੁਰਮਤ ਦਰਸ਼ਨ, ਪੰਨਾ ੧੯)

● ਮਹਾਤਮਾ ਟੀ. ਐਲ. ਵਾਸਵਾਨੀ ਜੀ ਦਾ ਕਥਨ ਹੈ ਕਿ :—

"ਗੁਰੂ (ਨਾਨਕ) ਜੀ ਨੂੰ ਮੁਸਲਮਾਨਾਂ ਨਾਲ ਮਿਲਾਪ ਕਰਨ ਵਿੱਚ ਸੁਆਦ ਆਉਂਦਾ ਸੀ। ਸ਼ੇਖ ਫਰੀਦ ਦਸ ਵਰ੍ਹੇ ਗੁਰੂ ਜੀ ਨਾਲ ਰਲ ਕੇ ਲੋਕਾਂ ਨੂੰ ਅੱਲਾਹ ਦਾ ਰਾਹ ਦਸਦਾ ਰਿਹਾ।"

( ਅਖਬਾਰ ਮੰਜੀ ੧੮ ਜਨਵਰੀ ੧੯੩੮ )

* ਇਸ ਬਾਰੇ ਸਿੱਖ ਵਿਦਵਾਨ ਭਾਈ ਵੀਰ ਸਿੰਘ ਜੀ ਨੇ ਨਾਨਕ ਪ੍ਰਕਾਸ਼ ਸੰਪਾਦਿਤ ਵਿੱਚ ਲਿਖਿਆ ਹੈ ਕਿ :—

"ਸ਼ੰਮਸ਼ ਤਬਰੇਜ਼ ਦੀ ਖਾਨਗਾਹ ਮੁਲਤਾਨ ਵਿੱਚ ਹੈ, ਜਿੱਥੇ ਗੁਰੂ ਜੀ ਇੱਕ ਖਾਨਗਾਹ ਵਿੱਚ ਬੈਠੇ ਸਨ, ਉਥੇ ਯਾਦਗਾਰੀ ਅਸਥਾਨ ਵਿੱਚ ਮੰਜੀ ਸਾਹਿਬ ਸੀ। ਸ੍ਰੀ ਮਾਨ ਸੰਤ ਬਸੰਤ ਸਿੰਘ ਜੀ ਤੇ ਕਈ ਹੋਰ ਪ੍ਰੇਮੀਆਂ ਨੇ ਆਪ ਡਿੱਠੀ ਸਾਖ ਭਰੀ ਹੈ। ਸਮਾਂ ਪਾ ਕੇ ਮੁਸਲਮਾਨਾਂ ਨੇ ਮੰਜੀ ਚਾ ਦਿੱਤੀ, ਪਰ ਇੱਕ ਪੰਜੇ ਦਾ ਨਿਸ਼ਾਨ ਸਤਿਗੁਰ ਦਾ ਮੁਜਾਵਰ ਦਿਖਾਇਆ ਕਰਦੇ ਹਨ। ਅਕਾਲੀ ਲਹਿਰ ਦੇ ਭੈ ਵਿੱਚ ਮੁਸਲਮਾਨਾਂ ਨੇ ਉਸ ਨੂੰ ਵੀ ਚਾਇ ਦਿੱਤਾ।"

ਇਸ ਤੋਂ ਪਤਾ ਲਗਦਾ ਹੈ ਕਿ ਮੁਸਲਮਾਨਾਂ ਨੇ ਇਸ ਡਰ ਤੋਂ ਕਿ ਅਕਾਲੀ ਧੱਕੇ ਨਾਲ ਇਸ ਥਾਂ ਤੇ ਕਬਜ਼ਾ ਨਾ ਜਮਾ ਲੈਣ, ਗੁਰੂ ਜੀ ਦਾ ਇਹ ਨਿਸ਼ਾਨ ਹੀ ਮਿਟਾ ਦਿੱਤਾ।

ਵਿਖਾਇਆ। ਉਹ ਮਸੀਤ ਵੀ ਵਿਖਾਈ ਜਿਸ ਵਿੱਚ ਕਿ ਉਹ ਨਿਮਾਜ਼ਾਂ ਪੜ੍ਹਦੇ ਸਨ। ਅਸਲ ਗੱਲ ਇਹ ਹੈ ਕਿ ਉਹ ਜੀਊਂਦੇ ਜਾਗਦੇ ਪ੍ਰਭੂ ਦੇ ਢੂੰਡਾਊ ਸਨ ਅਤੇ ਜੀਊਂਦੇ ਮਜ਼੍ਹਬ ਨੂੰ ਲਭਦੇ ਸਨ। ਓੜਕ ਪ੍ਰਭੂ ਨੇ ਉਹਨਾਂ ਤੇ ਪਰਗਟ ਕਰ ਦਿੱਤਾ ਤੇ ਸੱਚਾ ਮਾਰਗ ਉਹਨਾਂ ਨੂੰ ਪ੍ਰਾਪਤ ਹੋ ਗਿਆ। * ਗੁਰੂ ਬਾਬਾ ਨਾਨਕ ਜੀ ਦੇ ਤਬੱਰਕ ਵੀ, ਜੋ ਹੁਣ ਤੱਕ ਉਹਨਾਂ ਦੀ ਸੰਤਾਨ ਜਾਂ ਉਹਨਾਂ ਦੇ ਉਤਰ-ਅਧਿਕਾਰੀਆਂ ਕੋਲ ਹਨ, ਇਹੋ ਹੀ ਪਰਗਟ ਕਰ ਰਹੇ ਕਿ **ਗੁਰੂ ਬਾਬਾ ਜੀ** ਅਤੇ ਉਹਨਾਂ ਦੇ ਦੇ ਉਤਰ-ਅਧਿਕਾਰੀ ਅਸਲ ਵਿੱਚ ਸੱਚੇ ਮੁਸਲਮਾਨ ਸਨ, ਪਰ ਪ੍ਰਭੂ ਦੀ ਲੀਲ੍ਹਾ ਨਾਲ ਉਹ ਗੁਪਤ ਹੀ ਰਹੇ। ਉਹ ਸਾਰੇ ਹੀ ਤਬੱਰਕ 2**ਬਾਬਾ ਨਾਨਕ ਜੀ ਮਹਾਰਾਜ** ਦੇ ਅਜੀਬ ਗਵਾਹ ਹਨ * ਮੈਂ ਇਹਨਾਂ ਗਵਾਹੀਆਂ ਨੂੰ ਇਕੱਠਾ ਕਰਨ ਵਿੱਚ ਵੱਡੀ ਘਾਲਣਾ ਘਾਲੀ ਹੈ। ਓੜਕ ਪ੍ਰਭੂ ਦੀ ਕਿਰਪਾ ਨਾਲ ਮੈਨੂੰ ਚੋਖੀਆਂ ਗਵਾਹੀਆਂ ਪ੍ਰਾਪਤ ਹੋ ਗਈਆਂ। ਸੋ ਮੈਂ ਹੁਣ **ਬਾਬਾ ਜੀ** ਦੇ ਤਬੱਰਕਾਂ ਵਿੱਚੋਂ ਇਕ ਅਜੀਬ ਗਵਾਹੀ ਪੇਸ਼ ਕਰਦਾ ਹਾਂ।

ਗੁਰੂ ਹਰਿ ਸਹਾਏ ਜ਼ਿਲਾ ਫਿਰੋਜ਼ਪੁਰ ਵਿੱਚ ਸਿੱਖਾਂ ਦੇ ਇਕ ਪਤਿਵੰਤੇ ਘਰਾਣੇ ਵਿੱਚ ਗੁਰੂ **ਨਾਨਕ ਜੀ ਮਹਾਰਾਜ** ਦੇ, ਉਹਨਾਂ ਦੇ ਗੱਦੀ ਨਸ਼ੀਨ ਗੁਰੂਆਂ ਕੋਲ, ਕੁਝ ਤਬੱਰਕ ਤੁਰੇ ਆ ਰਹੇ ਹਨ, ਜਿਹਨਾਂ ਵਿੱਚ ਇਕ ਤਸਬੀਹ (ਜਿਸ ਨੂੰ ਹਿੰਦੂ ਮਾਲਾ ਕਹਿੰਦੇ ਹਨ), **ਬਾਬਾ ਨਾਨਕ ਜੀ ਮਹਾਰਾਜ ਦੀ** ਇਕ ਪੋਥੀ ਤੇ ਇੱਕ ਕੁਰਾਨ ਸ਼ਰੀਫ ਅਤੇ ਕੁਝ ਹੋਰ ਵਸਤਾਂ ਹਨ।* ਇਹ ਕੁਰਾਨ ਸ਼ਰੀਫ ਤੇ ਦੂਜੇ ਤਬੱਰਕ ਵੱਡੇ ਆਦਰ ਤੇ ਸਤਿਕਾਰ ਨਾਲ ਅਨੇਕਾਂ ਰੇਸ਼ਮੀ ਰੁਮਾਲਾਂ ਵਿੱਚ ਲਪੇਟ ਕੇ ਰੱਖੇ ਹੋਏ ਹਨ। ਓਹਨਾਂ ਨੂੰ ਖੋਲ੍ਹਿਆ ਨਹੀਂ ਜਾਂਦਾ, ਜਦੋਂ ਤਕ ਕਿ ਉਹਨਾਂ ਦੇ ਦਰਸ਼ਨ ਕਰਨ ਦਾ ਚਾਹਵਾਨ ਉਸ ਗੁਰੂ ਨੂੰ, ਜਿਸ ਦੇ ਕੋਲ ਉਹ ਹਨ, ਇਕ ਸੌ ਇਕ ਰੁਪਈਆ ਭੇਟਾ ਨਾ ਦੇ ਦੇਵੇ

---

● ਗੁਰੂ ਜੀ ਆਪਣੇ ਸਫਰਾਂ ਵਿੱਚ ਨਿਮਾਜ਼ਾਂ ਪੜ੍ਹਿਆ ਕਰਦੇ ਸਨ। ਇਤਿਹਾਸ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਇਕ ਸਾਲ ਤਕ ਮੱਕੇ ਸ਼ਰੀਫ ਵਿੱਚ ਠਹਿਰੇ ਸਨ ਤੇ ਉਥੇ ਇਮਾਮੁੱਸਲਾਤ ਬਣ ਕੇ ਨਿਮਾਜ਼ਾਂ ਪੜ੍ਹਦੇ ਪੜ੍ਹਾਉਂਦੇ ਰਹੇ ਸਨ। (ਵੇਖੋ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਡਾਕਟਰ ਪਿਆਰਾ ਸਿੰਘ ਜੀ ਦੀ ਐਡਿਟ ਕੀਤੀ ਹੋਈ, ਪ੍ਰਕਾਸ਼ਤ ਗੁਰੂ ਨਾਨਕ ਯੂਨੀਵਰਸਿਟੀ, ਅੰਮ੍ਰਿਤਸਰ, ਪੰਨਾ ੧੦੩ ਤੇ ਆਦਿ ਸਾਖੀਆਂ, ਪੰਨਾ ੧੪੧ )

* ਡਾਕਟਰ ਤ੍ਰਿਲੋਚਨ ਸਿੰਘ ਜੀ ਨੇ ਗੁਰੂ ਨਾਨਕ ਜੀ ਦੀ ਉਚਾਰਨ ਕੀਤੀ ਅਰਬੀ ਬਾਣੀ ਵੀ ਆਪਣੀ ਪ੍ਰਸਿੱਧ ਪੁਸਤਕ "ਜੀਵਨ ਚਰਿਤ੍ਰ ਗੁਰੂ ਨਾਨਕ ਦੇਵ"। ਉਸ ਵਿੱਚ ਗੁਰੂ ਨਾਨਕ ਜੀ ਨੇ ਇਹ ਫੁਰਮਾਇਆ ਹੈ :—

ਲਿੱਲਾਹਿ ਕੌਮੁਨ ਫਿਸਿਆਹਤਿ ਫੁੱਤਿਨਾ ਕਲਵਰਦਿ ਇੱਲਾ ਇੰਨਾਹੂ ਲਾਤੁਜਤਿਨਾ।
ਵਤੁ.ਗਾਤੁ ਹਿੰਦੁਸਤਾਨਾ ਯੱਦਊਨੀ ਲਹੁਮ ਸ਼ੁਕਰਨ ਇਲਾਹੱਲ ਅਰਸ਼ਿ ਇੱਨੀਆ ਮੁਮਿਨਾਂ।

(ਜੀਵਨ ਚਰਿਤ੍ਰ ਗੁਰੂ ਨਾਲਕ ਦੇਵ ਜੀ ਪਲੇਟ ਨੰ:੧੧, ਪੰਨਾ ੩੦੫)

ਇੱਕ ਹੋਰ ਸਿੱਖ ਵਿਦਵਾਨ ਸੰਤੋਖ ਸਿੰਘ ਜੀ ਲਿਖਦੇ ਹੰਨ ਕਿ :—

"ਜੇ ਮੁਸਲਮਾਨ ਜਗਤ ਪੀਰ ਗੁਰੂ ਨਾਨਕ ਨੂੰ ਮੁਸਲਮਾਨ ਪ੍ਰਗਟ ਕਰਨ, ਤਾਂ ਸਾਡੇ ਵਿੱਚੋਂ ਕਿਸੇ ਨੂੰ ਰੋਸ ਨਹੀਂ ਕਰਨਾ ਚਾਹੀਦਾ। ਇਹ ਤਾਂ ਗੁਰੂ ਬਾਬਾ ਜੀ ਦਾ ਸਤਿਕਾਰ ਤੇ ਵਡਿਆਈ ਹੈ। ਗੁਰੂ ਨਾਨਕ ਪਹਿਲਾਂ ਮੁਸਲਮਾਨਾਂ ਦਾ ਹੈ ਤੇ ਮਗਰੋਂ ਸਾਡਾ। ਉਂਜ ਵੀ ਗੁਰੂ ਸਾਹਿਬ ਦੇ ਸਮੇਂ ਦੋ ਵੱਡੀਆਂ ਜਾਤੀਆਂ (ਹਿੰਦੂ ਤੇ ਮੁਸਲਮਾਨ) ਸਨ। ਖਾਲਸਾ ਪੰਥ ਤਾਂ ੨੦੦ ਸਾਲ ਮਗਰੋਂ ਪਰਗਟ ਹੋਇਆ ਸੀ। ਸੱਚੋ ਸੱਚ, ਪੰਨਾ ੧੨

ਅਗਲੇ ਪੰਨੇ ਤ

ਅਤੇ ਉਸ ਨੂੰ ਖੋਲ੍ਹਣ ਤੋਂ ਪਹਿਲਾਂ ਉਹ ਗੁਰੂ ਇਕ ਸੌ ਇਕ ਵਾਰ ਇਸ਼ਨਾਨ ਕਰਦਾ ਹੈ, ਤਾਂ ਉਹ ਆਪਣੇ ਆਪ ਨੂੰ ਇਸ ਯੋਗ ਸਮਝਦਾ ਹੈ ਕਿ ਓਹਨਾਂ ਨੂੰ ਖੋਲ੍ਹੇ ਤੇ ਹੱਥ ਲਾਏ। ਓਹਨਾਂ ਵਸਤਾਂ ਦੇ ਦਰਸਨ ਕਰਨ ਵਾਸਤੇ ਤੇ ਓਹਨਾਂ ਨੂੰ ਮੱਥੇ ਟੇਕਣ ਲਈ ਅਨੇਕਾਂ ਸਿੱਖ ਤੇ ਹਿੰਦੂ ਸਿਆਲ ਕੋਟ, ਰਾਵਲ ਪਿੰਡੀ, ਡੇਹਰਾ ਇਸਮਾਈਲ ਖਾਨ, ਡੇਹਰਾ ਗਾਜ਼ੀ ਖਾਨ ਤੇ ਕੋਹਾਟ ਆਦਿ ਸਰਹੱਦੀ ਇਲਾਕਿਆਂ ਤੋਂ; ਸਗੋਂ ਕਾਬਲ ਤਕ ਤੋਂ ਆਉਂਦੇ ਹਨ। ਅੱਜ ਕਲ (1908) ਜਿਸ ਸਿੱਖ ਬਜ਼ੁਰਗ ਦੇ ਕੋਲ ਇਹ ਤਬੱਰਕ ਹਨ ਉਸ ਦਾ ਨਾਂ ਗੁਰੂ ਬਿਸ਼ਨ ਸਿੰਘ ਹੈ।* ਇਹ ਸੱਜਣ **ਸ੍ਰੀ ਗੁਰੂ ਰਾਮਦਾਸ ਜੀ** ਦੀ ਬੰਸ ਵਿੱਚੋਂ ਹੈ ਜੋ ਕਿ **ਗੁਰੂ ਨਾਨਕ ਜੀ ਮਹਾਰਾਜ** ਦੇ ਮਗਰੋਂ ਸਿੱਖ ਜਗਤ ਦੇ ਚੌਥੇ ਗੁਰੂ ਮੰਨੇ ਜਾਂਦੇ ਹਨ।

ਫਿਰੋਜ਼ਪੁਰ ਗਜ਼ਟੀਅਰ ਛਾਪਾ 1889 ਈਸਵੀ ਵਿੱਚ ਜੋ ਸਮਾਚਾਰ ਸਰਕਾਰ ਅੰਗਰੇਜ਼ੀ ਦੇ ਕਰਮਚਾਰੀਆਂ ਨੇ ਇਸ ਘਰਾਣੇ ਬਾਰੇ ਲਿਖੇ ਹਨ, ਉਹਨਾਂ ਤੋਂ ਪਤਾ ਲਗਦਾ ਹੈ ਕਿ ਇਸ ਘਰਾਣੇ ਦੇ ਮੁੱਢਲੇ ਬਜ਼ੁਰਗ ਊਹੋ **ਗੁਰੂ ਰਾਮਦਾਸ ਜੀ** ਸਨ, ਜਿਹਨਾਂ ਦੇ ਨਾਂ ਤੇ ਅੰਮ੍ਰਿਤਸਰ ਦਾ ਪ੍ਰਸਿੱਧ ਸਵਰਨ ਮੰਦਰ ਮਸ਼ਹੂਰ ਹੈ। ਪਹਿਲੋਂ ਇਹ ਤਬੱਰਕ ਜ਼ਿਲਾ ਲਾਹੌਰ ਤਹਿਸੀਲ ਚੂਨੀਆਂ ਦੇ ਇੱਕ ਪਿੰਡ "ਮੁਹੰਮਦੀ ਪੁਰ" ਵਿੱਚ ਸਨ, ਜਿੱਥੋਂ ਉਸ ਘਰਾਣੇ ਦਾ ਬਜ਼ੁਰਗ ਗੁਰੂ ਜੀਵਨ ਮਲ ਵਰਤਮਾਨ ਅਸਥਾਨ ਤੇ ਆ ਗਿਆ ਅਤੇ ਏਥੇ ਆ ਕੇ ਉਸ ਨੇ ਇੱਕ ਨਵਾਂ ਪਿੰਡ ਵਸਾਇਆ, ਜਿਸ ਦਾ ਨਾਂ ਆਪਣੇ ਸਪੁੱਤਰ ਦੇ ਨਾਂ ਤੇ ਗੁਰੂ ਹਰਿ ਸਹਾਇ ਰੱਖਿਆ। ਸੋ ਹੁਣ ਤਕ ਇਹ ਪਿੰਡ ਏਸੇ ਹੀ ਨਾਂ ਤੇ ਪ੍ਰਸਿੱਧ ਹੈ। ਗੁਰੂ ਜੀਵਨ ਮਲ ਤੋਂ ਮਗਰੋਂ ਉਸ ਦਾ ਸਪੁੱਤਰ ਗੁਰੂ ਹਰਿ ਸਹਾਇ ਗੱਦੀ ਤੇ ਬੈਠਾ। ਉਸ ਤੋਂ ਮਗਰੋਂ ਗੁਰੂ ਅਜੀਤ ਸਿੰਘ, ਗੁਰੂ ਅਮੀਰ ਸਿੰਘ, ਗੁਰੂ ਗੁਲਾਬ ਸਿੰਘ ਤੇ ਗੁਰੂ ਫਤਹਿ ਸਿੰਘ (ਵਰਤਮਾਨ ਗੁਰੂ ਦੇ ਪਿਤਾ) ਇੱਕ ਦੂਜੇ ਤੋਂ ਮਗਰੋਂ ਗੱਦੀ ਨਸ਼ੀਨ ਹੁੰਦੇ ਗਏ।

---

* ਗੁਰੂ ਹਰਿ ਸਹਾਇ ਦੇ ਇਸ ਕੁਰਾਨ ਸ਼ਰੀਫ ਬਾਰੇ ਇੱਕ ਸਿੱਖ ਅਖਬਾਰ ਖਾਲਸਾ ਸਮਾਚਾਰ ਅੰਮ੍ਰਿਤਸਰ ਨੇ ਇੱਕ ਵਾਰ ਇਹ ਜਾਣਕਾਰੀ ਦਿੱਤੀ ਸੀ :—

"ਗੁਰੂ ਹਰਿ ਸਹਾਇ ਵਿੱਚ ਇੱਕ **ਕੁਰਾਨ ਸ਼ਰੀਫ** ਪਿਆ ਹੈ ਤੇ ਕਿਹਾ ਜਾਂਦਾ ਹੈ ਕਿ ਇਹ ਉਹ ਕੁਰਾਨ ਸ਼ਰੀਫ ਹੈ, ਜਿਸ ਨੂੰ ਗੁਰੂ ਨਾਨਕ ਜੀ ਮੱਕੇ ਮਦੀਨੇ ਦੇ ਸਫਰ ਵਿੱਚ ਨਾਲ ਲੈ ਗਏ ਸਨ।"

(ਖਾਲਸਾ ਸਮਾਚਾਰ ਅੰਮ੍ਰਿਤਸਰ ੮ ਅਕਤੂਬਰ ੧੯੩੧)

ਇੱਕ ਹੋਰ ਸਿੱਖ ਵਿਦਵਾਨ ਸ੍ਰ. ਗੁਰਬਖਸ਼ ਸਿੰਘ ਜੀ ਐਡੀਟਰ ਰਸਾਲਾ "ਪ੍ਰੀਤ ਲੜੀ" ਅੰਮ੍ਰਿਤਸਰ ਨੇ ਇੱਕ ਵਾਰ ਇਸ ਬਾਰੇ ਇਹ ਵਿਚਾਰ ਪਰਗਟ ਕੀਤੇ ਸਨ ਕਿ :—

"ਇਸ ਪੋਥੀ ਦੇ ਜਦੋਂ ਜਮਾਤ ਅਹਿਮਦੀਆ ਦੇ ਇੱਕ ਵਫਦ ਨੇ ਦਰਸ਼ਨ ਕੀਤੇ, ਤਾਂ ਓਹਨਾਂ ਨੇ ਗੁਰੂ ਨਾਨਕ ਜੀ ਦੇ ਮੁਸਲਮਾਨ ਹੋਣ ਦਾ ਯਕੀਨੀ ਸਬੂਤ ਪ੍ਰੈਸ ਵਿੱਚ ਪੇਸ਼ ਕੀਤਾ। ਗੁਰੂ ਹਰਿ ਸਹਾਇ ਦੇ ਸੋਢੀਆਂ ਨੇ ਇਹ ਮਸ਼ਹੂਰ ਕਰ ਰੱਖਿਆ ਸੀ ਕਿ ਇਹ ਪੋਥੀ ਗੁਰੂ ਜੀ ਸਦਾ ਆਪਣੇ ਕੋਲ ਰੱਖਿਆ ਕਰਦੇ ਸਨ।"

(ਰਸਾਲਾ ਪ੍ਰੀਤ ਲੜੀ ਜੂਨ ੧੯੪੫)

ਗੁਰੂ ਜੀ ਦਾ ਮੱਕੇ ਸ਼ਰੀਫ ਦੇ ਸਫਰ ਸਮੇਂ ਕੁਰਾਨ ਸ਼ਰੀਫ ਆਪਣੇ ਕੋਲ ਰੱਖਣਾ ਸਿੱਖ ਇਤਿਹਾਸ ਤੋਂ ਵੀ ਸਿੱਧ ਹੈ। (ਵੇਖੋ ਤਵਾਰੀਖ ਗੁਰੂ ਖਾਲਸਾ, ਛਾਪਾ ਪੱਥਰ, ਰਚਿਤ ਗਿਆਨੀ ਗਿਆਨ ਸਿੰਘ ਜੀ, ਪੰਨਾ ੧੪੪ ਅਤੇ ਜਨਮਸਾਖੀ ਭਾਈ ਬਾਲਾ ਉਰਦੂ ਐਡੀਸ਼ਨ, ਪੰਨਾ ੧੪੯)

ਇਹਨਾਂ ਤਬੱਰਕਾਂ — ਕੁਰਾਨ ਸ਼ਰੀਫ ਆਦਿ — ਦੇ ਕਾਰਨ ਇਸ ਘਰਾਣੇ ਦਾ ਪ੍ਰਭਾਵ ਸਿੱਖ ਜਗਤ ਤੇ ਵੱਡਾ ਤੇ ਜ਼ੋਰਦਾਰ ਰਿਹਾ। ਇਹਨਾਂ ਤਬੱਰਕਾਂ ਦੇ ਕਾਰਨ ਹੀ ਇਹ ਘਰਾਣਾ ਵੱਡੀਆਂ ਵੱਡੀਆਂ ਜਾਗੀਰਾਂ ਦਾ ਮਾਲਕ ਰਿਹਾ ਅਤੇ ਹੁਣ ਵੀ 26 ਪਿੰਡ ਓਹਨਾਂ ਦੇ ਕਬਜ਼ੇ ਵਿੱਚ ਹਨ, ਜੋ ਜ਼ਿਲਾ ਫਿਰੋਜ਼ਪੁਰ ਵਿੱਚ ਵਿਦਮਾਨ ਹਨ। ਇਹਨਾਂ ਤਬਰਕਾਂ ਨੂੰ ਵੇਖਣ ਵਾਸਤੇ ਅਤੇ ਇਹਨਾਂ ਤੋਂ ਲਾਭ ਪ੍ਰਾਪਤ ਕਰਨ ਲਈ ਕਈ ਵੱਡੇ ਵੱਡੇ ਲੋਕ ਵੀ ਉਥੇ ਪੁੱਜਿਆ ਕਰਦੇ ਸਨ; ਜਿਹਾ ਕਿ ਇੱਕ ਵਾਰ ਬੀਤ ਚੁੱਕੇ ਮਹਾਰਾਜਾ ਫਰੀਦਕੋਟ ਵੀ ਆਪ ਉਥੇ ਪੁੱਜੇ ਸਨ ਅਤੇ ਇਹ ਪ੍ਰਸਿੱਧ ਹੈ ਕਿ ਓਹਨਾਂ ਨੇ ਇੱਕ ਹਾਥੀ ਤੇ ਇੱਕ ਹਜ਼ਾਰ ਰੁਪਈਆ ਇਹਨਾਂ ਤਬੱਰਕਾਂ ਦੇ ਕਾਰਨ ਗੁਰੂ ਜੀ ਦੀ ਭੇਟ ਕੀਤਾ ਸੀ। ਕੁਰਾਨ ਸ਼ਰੀਫ ਤੇ ਹੋਰ ਵਸਤਾਂ ਹੇਠ ਲਿਖੇ ਸੱਜਣਾਂ ਨੂੰ 4 ਅਪਰੈਲ, 1908 ਈਸਵੀ ਨੂੰ ਸਨਿਚਰਵਾਰ ਦੇ ਦਿਨ ਗੁਰੂ ਬਿਸ਼ਨ ਸਿੰਘ ਨੇ ਵਿਖਾਈਆਂ ਸਨ। ਸੋ ਜਦ ਕੁਰਾਨ ਸ਼ਰੀਫ ਖੋਲ੍ਹ ਕੇ ਵੇਖਿਆ ਗਿਆ ਤਾਂ ਉਹ ਇੱਕ ਅਤਿ ਖ਼ੁਸ਼ਖਤ ਲਿਖੀ ਹੋਈ ਹਮਾਈਲ ਸ਼ਰੀਫ ਸੀ, ਜਿਸ ਦਾ ਸਾਈਜ਼ ਤਕਰੀਬਨ ਤਿੰਨ ਇੰਚ ਚੌੜਾ ਤੇ ਸਾਢੇ ਚਾਰ ਇੰਚ ਲੰਮਾ। ਹਰੇਕ ਪੰਨੇ ਤੇ ਸੁਨਹਿਰੀ ਲਕੀਰਾਂ ਹਨ ਤੇ ਕਈ ਥਾਈਂ ਸੁਨਹਿਰੀ ਵੇਲ ਵੀ ਹੈ। ਵਰਤਮਾਨ ਗੁਰੂ ਜੀ ਦਾ ਕਥਨ ਹੈ ਕਿ ਇਹ ਕੁਰਾਨ ਸ਼ਰੀਫ ਪੁਰਾਣੇ ਗੁਰੂ ਸਾਹਿਬ ਜੀ ਦੇ ਸਮੇਂ ਤੋਂ ਹੀ ਤੁਰਿਆ ਆ ਰਿਹਾ ਹੈ। ਸਾਡੀ ਜਮਾਤ ਦੇ ਜਿਹਨਾਂ ਪਤਿਵੰਤੇ ਸੱਜਣਾਂ ਵਿੱਚੋਂ ਜਿਸ ਜਿਸ ਸੱਜਣ ਨੇ ਉਥੇ ਪੁੱਜ ਕੇ ਇਸ ਕੁਰਾਨ ਸ਼ਰੀਫ ਦੇ ਦਰਸ਼ਨ ਕੀਤੇ ਓਹਨਾਂ ਦੇ ਸ਼ੁਭ ਨਾਂ ਇਹ ਹਨ :—*

1. ਸ੍ਰੀ ਮਾਨ ਮੁਫਤੀ ਮੁਹੰਮਦ ਸਾਦਿਕ ਜੀ, ਐਡੀਟਰ ਅਖਬਾਰ ਬਦਰ, ਕਾਦੀਆਨ।
2. ਸ੍ਰੀ ਮਾਨ ਮੌਲਵੀ ਮੁਹੰਮਦ ਅਲੀ ਜੀ, ਐਡੀਟਰ ਰਸਾਲਾ ਰੀਵੀਊ ਆਫ ਰੀਲੀਜਨਜ਼,

---

* ਜਮਾਤ ਅਹਿਮਦੀਆ ਦੇ ਵਫਦ ਦਾ ਗੁਰੂ ਹਰਿ ਸਹਾਏ ਜਾ ਕੇ ਕੁਰਾਨ ਸ਼ਰੀਫ ਦੇ ਦਰਸ਼ਨ ਕਰਨਾ ਇੱਕ ਉਦਾਸੀ ਵਿਦਵਾਨ ਮਹਾਤਮਾ ਕਲਿਆਨ ਦਾਸ ਜੀ ਨੇ ਇਉਂ ਵਰਨਣ ਕੀਤਾ ਹੈ ਕਿ :—

"(ਹਜ਼ਰਤ ਮਿਰਜ਼ਾ ਗੁਲਾਮ ਅਹਿਮਦ (ਜੀ) ਨੇ ੧੯੦੮ ਵਿੱਚ ੪ ਅਪ੍ਰੈਲ ਨੂੰ ਆਪਣੇ ਅੱਠ ਸੱਜਣ ਗੁਰੂ ਹਰਿ ਸਹਾਇ ਜ਼ਿਲਾ ਫਿਰੋਜ਼ਪੁਰ ਵਿੱਚ ਸੋਢੀਆਂ ਕੋਲ ਭਿਜਵਾਏ ਅਤੇ ਉਹਨਾਂ ਨੇ ਜਾ ਕੇ ਉਸ ਵਕਤ ਸੋਢੀ ਬਿਸ਼ਨ ਸਿੰਘ ਜੀ ਦੀ ਮੌਜੂਦਗੀ ਵਿੱਚ ਪੋਥੀ ਦੇ ਦਰਸ਼ਨ ਕੀਤੇ ਤੇ ਕੀ ਵੇਖਿਆ ਕਿ ਉਹ ਕੁਰਾਨ ਸ਼ਰੀਫ ਸੀ।

ਸੋ ਇਸ ਕੁਰਾਨ ਸ਼ਰੀਫ ਨੂੰ ਵੇਖ ਕੇ ਮਿਰਜ਼ਾ ਗੁਲਾਮ ਅਹਿਮਦ ਜੀ ਦੇ ਆਦਮੀਆਂ ਨੇ ਉਹਨਾਂ ਨੂੰ ਦੱਸਿਆ ਕਿ ਉਹ ਕੁਰਾਨ ਮਜ਼ੀਦ ਹੈ।" (ਸੱਚੀ ਖੋਜ ਭਾਗ ਪਹਿਲਾ, ਪੰਨਾ ੭)

ਇੱਕ ਹੋਰ ਵਿਦਵਾਨ ਸ੍ਰ: ਜੀ. ਬੀ. ਸਿੰਘ ਰੀਟਾਇਰਡ ਪੋਸਟ ਮਾਸਟਰ ਜਨਰਲ ਨੇ ਜਮਾਤ ਅਹਿਮਦੀਆ ਬਾਰੇ ਇਹ ਵਿਚਾਰ ਪਰਗਟ ਕੀਤੇ ਹਨ ਕਿ :—

"ਵਫਦ ਦੇ ਸਾਰੇ ਮੈਂਬਰ ਲਿਖੇ ਪੜ੍ਹੇ ਸਨ। ਕੁਰਾਨ ਸ਼ਰੀਫ ਜਿਨ੍ਹਾਂ ਦੀ ਜ਼ਬਾਨ ਦੀ ਨੋਕ ਤੇ ਸੀ। ਪੋਥੀ ਸਾਹਿਬ ਨੂੰ ਵੇਖ ਕੇ ਉਸ ਨੂੰ ਕੁਰਾਨ ਸ਼ਰੀਫ ਕਹਿਣ ਵਿੱਚ ਉਹਨਾਂ ਨੂੰ ਕੋਈ ਟਪਲਾ ਨਹੀਂ ਲਗਾ
(ਪ੍ਰਾਚੀਨ ਬੀੜਾਂ, ਪੰਨਾ ੧੮)

ਕਾਦੀਆਨ।

3. ਸ੍ਰੀ ਮਾਨ ਮਿਰਜ਼ਾ ਮਹਿਮੂਦ ਅਹਿਮਦ ਜੀ, (ਮੇਰਾ ਸਪੁੱਤਰ) ਐਡੀਟਰ ਰਸਾਲਾ ਤਸ਼ਹੀਜ਼ੁਲ-ਅਜ਼ਹਾਨ, ਕਾਦੀਆਨ।

4. ਸ੍ਰੀ ਮਾਨ ਸੱਯਦ ਅਮੀਰ ਅਲੀ ਸ਼ਾਹ ਜੀ ਸਬ ਇਨਸਪੈਕਟਰ, ਜਲਾਲਾਬਾਦ।

5. ਸ੍ਰੀ ਮਾਨ ਹਕੀਮ ਡਾਕਟਰ ਨੂਰ ਮੁਹੰਮਦ ਜੀ ਲਾਹੌਰੀ, ਮਾਲਕ ਕਾਰਖਾਨਾ ਹਮਦਰਦ ਸਿਹਤ, ਲਾਹੌਰ।

6. ਸ਼ੇਖ ਅਬਦੁਲ ਰਹੀਮ ਜੀ ਨੌ-ਮੁਸਲਿਮ, (ਸਾਬਕ ਸ: ਜਗਤ ਸਿੰਘ)।

7. ਸ੍ਰੀ ਮਾਨ ਚੌਧਰੀ ਫਤਹਿ ਮੁਹੰਮਦ ਜੀ ਵਿਦਿਆਰਥੀ, ਗਵਰਨਮੈਂਟ ਕਾਲਜ,ਲਾਹੌਰ।

ਹੁਣ ਅਸੀਂ ਇਹ ਗੱਲ ਵਰਨਣ ਕਰਨ ਤੋਂ ਬਿਨਾਂ ਨਹੀਂ ਰਹਿ ਸਕਦੇ ਕਿ ਇਹ ਕੁਰਾਨ ਸ਼ਰੀਫ ਜੋ ਕਿ ਬਾਬਾ **ਗੁਰੂ ਨਾਨਕ ਜੀ ਮਹਾਰਾਜ** ਦੇ ਗੱਦੀ ਨਸ਼ੀਨ ਗੁਰੂਆਂ ਦੇ ਕੋਲ ਵੱਡੇ ਆਦਰ ਤੇ ਮਾਣ ਨਾਲ ਅੱਜ ਤੱਕ ਇਸ ਘਰਾਣੇ ਕੋਲ ਤੁਰਿਆ ਆ ਰਿਹਾ ਹੈ, ਜਿਸ ਦੇ ਦਰਸ਼ਨਾਂ ਲਈ ਸੈਂਕੜੇ ਕੋਹਾਂ ਤੋਂ ਸ਼ਰਧਾਲੂ ਆਉਂਦੇ ਹਨ ਅਤੇ ਹਜ਼ਾਰਾਂ ਰੁਪਈਏ ਅਰਪਨ ਕਰਦੇ ਹਨ। ਇਹ ਇਸ ਗੱਲ ਦੀ ਸਪਸ਼ਟ ਦਲੀਲ ਹੈ ਕਿ **ਗੁਰੂ ਬਾਬਾ ਨਾਨਕ ਜੀ ਮਹਾਰਾਜ** ਤੇ ਉਹਨਾਂ ਦੇ ਉਤਰ-ਅਧਿਕਾਰੀ ਸੱਚੇ ਦਿਲੋਂ ਕੁਰਾਨ ਸ਼ਰੀਫ ਨੂੰ ਸਤਿਕਾਰਦੇ ਸਨ। *

---

ਸ੍ਰਦਾਰ ਜੀ. ਬੀ. ਸਿੰਘ ਜੀ ਰੀਟਾਇਰਡ ਪੋਸਟਰ ਮਾਸਟਰ ਜਨਰਲ ਨੇ ਇਸ ਬਾਰੇ ਇਹ ਵਰਨਣ ਕੀਤਾ ਹੈ ਕਿ:—

"ਜੇ ਉਹ ਪੋਥੀ ਅਸਲ ਵਿੱਚ ਗੁਰੂ ਨਾਨਕ ਜੀ ਦੀ ਹੋਵੇ ਤੇ ਉਹ ਹੋਵੇ ਕੁਰਾਨ ਸ਼ਰੀਫ, ਜਿਵੇਂ ਕਿ ਅਹਿਮਦੀਆਂ ਨੇ ਦੱਸਿਆ ਹੈ, ਤਾਂ ਸਿੱਖ ਆਪਣੀ ਬੇਸਮਝੀ ਨਾਲ ਗੁਰੂ ਨਾਨਕ ਜੀ ਨੂੰ ਮੁਸਲਮਾਨ ਸਿੱਧ ਕਰ ਰਹੇ ਹਨ।" (ਪ੍ਰਾਚੀਨ ਬੀੜਾਂ, ਪੰਨਾ ੨੦)

ਸ੍ਰ: ਜੀ. ਬੀ. ਸਿੰਘ ਦੇ ਇਸ ਕਥਨ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਗੁਰੂ ਹਰਿ ਸਹਾਏ ਦਾ ਕੁਰਾਨ ਸ਼ਰੀਫ ਬਾਬਾ ਨਾਨਕ ਜੀ ਮਹਾਰਾਜ ਨੂੰ ਮੁਸਲਮਾਨ ਸਿੱਧ ਕਰ ਰਿਹਾ ਹੈ। ਹਾਂ, ਉਹਨਾਂ ਨੇ ਇਸ ਨੂੰ ਸਿੱਖਾਂ ਦੀ ਬੇਸਮਝੀ ਦੱਸਿਆ ਹੈ। ਪਤਾ ਨਹੀਂ ਕਿ ਗੁਰੂ ਹਰਿ ਸਹਾਏ ਦਾ ਕੁਰਾਨ ਸ਼ਰੀਫ ਗੁਰੂ ਨਾਨਕ ਜੀ ਦੀ ਇਤਿਹਾਸਿਕ ਯਾਦਗਾਰ ਹੋਣ ਦੇ ਕਾਰਨ ਸਿੱਖ ਬੇਸਮਝ ਕਿਵੇਂ ਕਹਾ ਸਕਦੇ ਹਨ ? ਕੀ ਆਪਣੇ ਬਜ਼ੁਰਗਾਂ ਦੀਆਂ ਯਾਦਗਾਰੀ ਚੀਜ਼ਾਂ ਨੂੰ ਸਾਂਭਣਾ ਬੇਸਮਝੀ ਜਾਂ ਮੂਰਖਤਾ ਹੁੰਦੀ ਹੈ ?

* ਗੁਰੂ ਨਾਨਕ ਜੀ ਨੇ ਆਪਣੀ ਪਵਿੱਤਰ ਬਾਣੀ ਵਿੱਚ ਕੁਰਾਨ ਸ਼ਰੀਫ ਬਾਰੇ ਇਹ ਫੁਰਮਾਇਆ ਹੈ ਕਿ :—

ਕਲਿ ਪਰਵਾਣੁ ਕਤੇਬ ਕੁਰਾਣੁ।
ਪੋਥੀ ਪੰਡਿਤ ਰਹੇ ਪੁਰਾਨ।
ਨਾਨਕ ਨਾਉਂ ਭਇਆ ਰਹਿਮਾਣੁ।
ਕਰਿ ਕਰਤਾ ਤੂ ਏਕੋ ਜਾਣੁ।

(ਰਾਮਕਲੀ ਮ: ੧, ਪੰਨਾ ੯੦੩)

ਸੋਢੀ ਮਿਹਰਵਾਨ ਜੀ ਦੇ ਵਿਚਾਰ ਅਨੁਸਾਰ ਗੁਰੂ ਨਾਨਕ ਜੀ ਮਹਾਰਾਜ ਨੇ ਆਪ ਹੀ ਇਸ ਦੀ ਵਿਆਖਿਆ ਇਉਂ ਕੀਤੀ ਹੈ :—

ਅਗਲੇ ਪੰਨੇ ਤੇ

ਇਸ ਤੋਂ ਇਹ ਵੀ ਪਤਾ ਲਗਦਾ ਹੈ ਕਿ ਉਹ ਕੁਰਾਨ ਸ਼ਰੀਫ ਨੂੰ ਪ੍ਰਭੂ ਦੀ ਬਾਣੀ ਸਮਝ ਕੇ ਉਸ ਦਾ ਸਤਿਕਾਰ ਕਰਦੇ ਸਨ। ਜੇ ਕੋਈ ਸੱਜਣ ਇਸ ਤੋਂ ਨਾਂਹ ਕਰ ਦੇਵੇ, ਤਾਂ ਸਾਡਾ ਉਸ ਨਾਲ ਕੋਈ ਪ੍ਰਯੋਜਨ ਨਹੀਂ। ਬੇਸ਼ਕ **ਸ੍ਰੀ ਗੁਰੂ ਨਾਨਕ ਜੀ ਮਹਾਰਾਜ** ਤੇ ਉਹਨਾਂ ਦੇ ਗੱਦੀ ਨਿਸ਼ੀਨਾਂ ਦੇ **ਇਸਲਾਮ** ਨਾਲ ਸਬੰਧ ਦਾ ਇਹ ਸਪਸ਼ਟ ਸਬੂਤ ਹੈ। ਇਸ ਤੋਂ ਵਧ ਕੇ ਹੋਰ ਕੋਈ ਸਬੂਤ ਨਹੀਂ ਹੋ ਸਕਦਾ।

ਇਸ ਦੇ ਨਾਲ ਹੀ ਜਦੋਂ ਅਸੀਂ ਉਸ ਸਬੂਤ ਵਲ ਝਾਤ ਮਾਰਦੇ ਹਾਂ, ਜੋ ਉਸ ਤਬੱਰਕ ਤੋਂ ਸਾਨੂੰ ਮਿਲਦਾ ਹੈ ਜੋ ਡੇਹਰਾ ਬਾਬਾ ਨਾਨਕ ਜ਼ਿਲਾ ਗੁਰਦਾਸ ਪੁਰ ਵਿੱਚ ਵਿਦਮਾਨ ਹੈ, ਜਿਸ ਦਾ ਅਸੀਂ ਆਪਣੀ ਪੁਸਤਕ "ਸਤਿ ਵਚਨ" ਵਿੱਚ ਵਿਸਥਾਰ ਪੂਰਬਕ ਢੰਗ ਨਾਲ ਵਰਨਣ ਕਰ ਦਿੱਤਾ ਹੋਇਆ ਹੈ, ਅਰਥਾਤ **ਚੋਲਾ ਸਾਹਿਬ** ਜਿਸ ਤੇ ਕੁਰਾਨ ਸ਼ਰੀਫ ਦੀਆਂ ਅਨੇਕਾਂ ਆਇਤਾਂ ਦੇ ਨਾਲ ਹੀ ਇਹ ਕਲਮਾ ਸ਼ਰੀਫ ਵੀ ਲਿਖਿਆ ਹੋਇਆ ਹੈ *।

---

ਪਿਛਲੇ ਪੰਨੇ ਤੋਂ

"ਕਲਿ ਕੇ ਬਿਖੇ ਕਤੇਬ ਕੁਰਾਨ ਪਰਵਾਣ ਹੈਂ। ਨਾ ਪੋਥੀ ਚਲਦੀ ਹੈ ਤੇ ਨਾ ਪੁਰਾਨ ਹੀ ਚਲਦੇ ਹਨ ਇਹ ਸਭ ਰਹੇ। ਇਹਨਾਂ ਦਾ ਅਮਰ ਰਿਹਾ। ਸਭ ਰਹੇ। ਕਲਿ ਵਿੱਚ ਅਮਰ ਹੋਆ ਕਤੇਬ ਕੁਰਾਨ ਕਾ ਐ ਨਾਨਕ ਜਿਸ ਕੋ ਤੂ ਰਾਮ ਕਹਿਤਾ ਹੈ ਤਿਸ ਕਾ ਨਾਮ ਰਹਿਮਾਨ ਭਇਆ ਹੈ। ਤੂ ਕਾਹੇ ਕੋ ਜ਼ੋਰ ਕਰਤਾ ਹੈ। ਤੂ ਰਾਮ ਕੋ ਔਰ ਰਹੀਮ ਕੋ ਏਕੋ ਜਾਣ, ਜੋ ਕਰਤਾ ਪੁਰਖ ਏਕੋ ਹੈ ਦੋਇ ਨਾਹੀ।"
(ਜਨਮਸਾਖੀ ਗੁਰੂ ਨਾਨਕ ਦੇਵ ਜੀ, ਰਚਿਤ ਸੋਢੀ ਮਿਹਰਬਾਨ, ਪੰਨਾ ੨੩੫)

ਗਿਆਨੀ ਗਿਆਨ ਸਿੰਘ ਅਨੁਸਾਰ ਗੁਰੂ ਜੀ ਨੇ ਇਹ ਵੀ ਫੁਰਮਾਇਆ ਸੀ ਕਿ :—

ਰਾਮ ਰਹੀਮ ਪੁਰਾਣ ਕੁਰਾਣ।
ਮਤਲਬ ਏਕੋ ਦੋਇ ਜ਼ਬਾਨ। (ਤਵਾਰੀਖ ਗੁਰੂ ਖਾਲਸਾ, ਪੰਨਾ ੧੬੫)

* ਕਈ ਵੱਡੇ ਵੱਡੇ ਵਿਦਵਾਨਾਂ ਨੇ ਡੇਹਰਾ ਬਾਬਾ ਨਾਨਕ ਜ਼ਿਲਾ ਗੁਰਦਾਸਪੁਰ ਵਿੱਚ ਪਏ, ਗੁਰੂ ਨਾਨਕ ਜੀ ਦੇ ਇਸ ਇਤਿਹਾਸਿਕ ਚੋਲੇ ਦੇ ਦਰਸ਼ਨ ਕੀਤੇ ਬਿਨਾਂ ਹੀ ਇਹ ਲਿਖ ਦਿੱਤਾ ਹੈ ਕਿ ਇਸ ਚੋਲੇ ਤੇ ਕੁਰਾਨ ਸ਼ਰੀਫ ਦੀਆਂ ਆਇਤਾਂ ਕਸ਼ੀਦਾਕਾਰੀ ਨਾਲ ਕੱਢੀਆਂ ਹੋਈਆਂ ਹਨ; ਜਿਹਾ ਕਿ ਪ੍ਰਸਿਧ ਕਵੀ ਸ੍ਰ: ਅਵਤਾਰ ਸਿੰਘ ਜੀ ਅਜ਼ਾਦ ਦਾ ਕਥਨ ਹੈ ਕਿ :—

ਸੀਸ ਕੁਲਾਹ ਕਲੰਦਰੀ ਚੋਲਾ ਸੋਹੇ ਗੱਲ।
ਆਇਤਾਂ ਕੱਢੀਆਂ ਉਸ ਤੇ ਮੁਸਲਮਾਨੀ ਕਾਟ।
ਏਸੇ ਲਈ ਗੁਰਦੇਵ ਜੀ ਰਹੇ ਕਲੰਦਰ ਜਾਪ।

(ਵਿਸ਼ਵ ਨੂਰ, ਪੰਨਾ ੨੬੯)

ਹੋਰ ਵੀ ਕਈ ਵਿਦਵਾਨਾਂ ਨੇ ਚੋਲਾ ਸਾਹਿਬ ਤੇ ਆਇਤਾਂ ਕੱਢੀਆਂ ਹੋਈਆਂ ਵਰਨਣ ਕੀਤੀਆਂ ਹਨ। (ਵੇਖੋ ਮਹਾਨ ਕੋਸ਼, ਪੰਨਾ ੧੪੨੭; ਤਵਾਰੀਖ ਗੁਰੂ ਖਾਲਸਾ, ਪੰਨਾ ੨੯੦; ਰਸਾਲਾ ਸੀਸ ਗੰਜ ਦਿੱਲੀ, ਜੁਲਾਈ ੧੯੭੦; ਤਵਾਰੀਖ ਸ੍ਰੀ ਗੁਰੂ ਖਾਲਸਾ, ਪੰਨਾ ੨੨; ਤਵਾਰੀਖ ਗੁਰੂ ਖਾਲਸਾ ਪੰਥ, ਪੰਨਾ ੧੫੨ ਆਦਿ)

ਅਸਲ ਵਿੱਚ ਆਇਤਾਂ ਕੱਢੀਆਂ ਹੋਈਆਂ ਨਹੀਂ ਹਨ; ਸਗੋਂ ਲਿਖੀਆਂ ਹੋਈਆਂ ਹਨ; ਜਿਹਾ ਕਿ ਵਰਨਣ ਹੈ :

ਅਰਬੀ ਉਸ ਤੇ ਲਿਖੀ ਤਮਾਮ।
ਪੜ੍ਹ ਪੜ੍ਹ ਦੇਖੇ ਖਲਕਤ ਆਮ। (ਮੇਲਾ ਚੋਲਾ ਸਾਹਿਬ, ਪਨਾ ੫)

ਅਗਲੇ ਪੰਨੇ ਤੇ

## ਅੱਸ਼ਹਦੂ ਅੱਲਾਇਲਾਹਾ ਇੱਲੱਲਾਹ ਵਅਸ਼ਹਦੂ ਅੱਨਾ ਮੁਹੰਮਦਨ ਅਬਦੂਹੂ ਵਰਸੂਲੁਲਹੂ ।

ਤਾਂ ਬਿਨਾਂ ਸ਼ੱਕ ਦੇ ਸਾਨੂੰ ਸੱਚਾਈ ਦੀ ਪਾਬੰਦੀ ਨਾਲ ਇਹ ਕਹਿਣਾ ਪੈਂਦਾ ਹੈ ਕਿ **ਗੁਰੂ ਬਾਬਾ ਨਾਨਕ ਜੀ ਮਹਾਰਾਜ** ਨਾ ਕੇਵਲ ਸਰਬ ਸਧਾਰਣ ਮੁਸਲਮਾਨਾਂ ਵਾਂਗ ਮੁਸਲਮਾਨ ਸਨ; ਸਗੋਂ ਉਹਨਾਂ ਨੂੰ ਇਸਲਾਮ ਦੇ ਉਹਨਾਂ ਵਲੀਆਂ ਤੇ ਮਹਾਂ ਪੁਰਖਾਂ ਵਿੱਚੋਂ ਗਿਣਨਾ ਚਾਹੀਦਾ ਹੈ, ਜੋ ਇਸ ਦੇਸ਼ ਵਿੱਚ ਹੋ ਚੁੱਕੇ ਹਨ। ਇਸ ਤੋਂ ਮਗਰੋਂ ਅਸੀਂ **ਗੁਰੂ ਬਾਬਾ ਨਾਨਕ ਜੀ ਮਹਾਰਾਜ** ਦੇ ਕੁਝ ਕੁ ਫੁਰਮਾਨ, ਜੋ **ਸ੍ਰੀ ਗੁਰੂ ਗ੍ਰੰਥ ਸਾਹਿਬ** ਤੇ ਜਨਮਸਾਖੀਆਂ ਵਿੱਚ ਦਰਜ ਹਨ, ਪਾਠਕਾਂ ਦੀ ਸੇਵਾ ਵਿੱਚ ਪੇਸ਼ ਕਰਦੇ ਹਾਂ ਅਤੇ ਇਹ ਇਨਸਾਫ ਪਾਠਕਾਂ ਤੇ ਹੀ ਛੱਡਦੇ ਹਾਂ ਕਿ ਉਹ ਇਹਨਾਂ ਸਾਰੀਆਂ ਗੱਲਾਂ ਵੱਲ ਸਮੁੱਚੇ ਤੌਰ ਤੇ ਝਾਤ ਮਾਰ ਕੇ ਇਹ ਨਿਰਣਾ ਕਰ ਲੈਣ ਕਿ ਕੀ ਇਹਨਾਂ ਤੋਂ ਇਹ ਸਿਧ ਨਹੀਂ ਹੁੰਦਾ ਕਿ **ਗੁਰੂ ਬਾਬਾ ਨਾਨਕ ਜੀ ਮਹਾਰਾਜ** ਨੂੰ ਮਜ਼ਬ ਦੇ ਕਾਰਨ ਹਿੰਦੂਆਂ ਨਾਲ ਕੋਈ ਸੰਬੰਧ ਨਹੀਂ ਸੀ; * ਸਗੋਂ ਉਹ ਮਰਦਿ-ਖੁਦਾ ਸੱਚੇ ਮੁਸਲਮਾਨਾਂ ਵਿੱਚੋਂ ਇੱਕ ਸੱਚਾ

---

ਪਿਛਲੇ ਪੰਨੇ ਤੋਂ

ਅਸੀਂ ਆਪ ਪਾਕਿਸਤਾਨ ਬਣਨ ਤੋਂ ਪਹਿਲਾਂ ਦੋ ਵਾਰ ਡੇਹਰਾ ਸਾਹਿਬ ਪੁੱਜ ਕੇ ਇਸ ਪਵਿੱਤਰ ਚੋਲੇ ਦੇ ਦਰਸ਼ਨ ਕੀਤੇ ਹਨ । ਇਸ ਤੇ ਕੁਰਾਨ ਸ਼ਰੀਫ ਦੀਆਂ ਆਇਤਾਂ ਹੀ ਲਿਖੀਆਂ ਹੋਈਆਂ ਹਨ । ਹਾਂ, ਉਹ ਆਇਤਾਂ ਛੋਟੀਆਂ ਵੱਡੀਆਂ ਕਲਮਾਂ ਨਾਲ ਅਰਬੀ ਬੋਲੀ ਦੇ ਲਿਖਣ ਦੇ ਅੱਡ ਅੱਡ ਰਸਮੁਲ ਖਤਾਂ (ਅਰਬੀ ਲਿਖਣ ਦੇ ਵੱਖ ਵੱਖ ਢੰਗਾਂ) ਵਿੱਚ ਲਿਖੀਆਂ ਹੋਈਆਂ ਹਨ ।

* ਗੁਰੂ ਨਾਨਕ ਜੀ ਮਹਾਰਾਜ ਇਕ ਹਿੰਦੂ ਘਰਾਣੇ ਵਿੱਚ ਪਰਗਟ ਹੋਏ ਸਨ, ਪਰ ਆਪ ਦਾ ਸੰਬੰਧ ਹਿੰਦੂ ਧਰਮ ਦੇ ਵਿਚਾਰਾਂ ਤੇ ਸਿਧਾਂਤਾਂ ਨਾਲ ਉਕਾ ਹੀ ਨਹੀਂ ਸੀ । ਇਸ ਬਾਰੇ ਇੱਕ ਸਿੱਖ ਵਿਦਵਾਨ ਜੀ ਲਿਖਦੇ ਹਨ ਕਿ :—

"ਬੇਸ਼ਕ ਗੁਰੂ ਨਾਨਕ ਜੀ ਦਾ ਘਰਾਣਾ ਬੇਦੀ ਸੀ ਪਰ ਏਨੀ ਗੱਲ ਨਾਲ ਉਹਨਾਂ ਨੂੰ ਵੇਦਕ ਧਰਮੀ ਮੰਨ ਲੈਣਾ, ਪਰਲੇ ਦਰਜੇ ਦੀ ਮੂਰਖਤਾ ਹੋਵੇਗੀ; ਜਦੋਂ ਕਿ ਉਹਨਾਂ ਦੇ ਮਨ ਵਿੱਚ ਵੇਦਾਂ ਦੇ ਵਿਰੁੱਧ ਵਿਚਾਰ ਭਰੇ ਪਏ ਸਨ ।" (ਖੜਗ ਖਾਲਸਾ, ਪੰਨਾ ੧੧੦)

ਗੁਰੂ ਨਾਨਕ ਜੀ ਨੇ ਆਪਣੀ ਪਵਿੱਤਰ ਬਾਣੀ ਵਿੱਚ ਹਿੰਦੂਆਂ ਬਾਰੇ ਇਹ ਵਿਚਾਰ ਪਰਗਟ ਕੀਤੇ ਹਨ :—

ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ।
ਨਾਰਦਿ ਕਹਿਆ ਸਿ ਪੂਜ ਕਰਾਂਹੀ ।
ਅੰਧੇ ਗੁੰਗੇ ਅੰਧ ਅੰਧਾਰੁ ।
ਪਾਥਰ ਲੇ ਪੂਜਹਿ ਮੁਗਧ ਗਵਾਰ ।
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣ ਹਾਰੁ ।

(ਵਾਰ ਬਿਹਾਗੜਾ ਸਲੋਕ ਮ: ੧, ਪੰਨਾ ੫੫੬)

ਗੁਰੂ ਜੀ ਨੇ ਹਿੰਦੂਆਂ ਦੇ ਵਰਤ ਵਰਤਾ ਨੂੰ ਮੁੱਖ ਰੱਖ ਕੇ ਇਹ ਫੁਰਮਾਇਆ ਹੈ ਕਿ :—

ਐਸੇ ਅਮਲ ਹਿੰਦੂ ਕੇ ਦੇਖੇ ਮਤ ਕੋ ਹਿੰਦੂ ਨਾਮ ਕਹਾਵੈ । (ਜਨਮਸਾਖੀ ਭਾਈ ਬਾਲਾ, ਪੰਨਾ ੨੧੫)

ਮੁਸਲਮਾਨ ਸੀ। ਉਹ ਆਰੀਆ ਜਾਤੀ ਵਿੱਚ ਇਸ ਲਈ ਪ੍ਰਗਟ ਹੋਇਆ ਸੀ ਕਿ ਉਹ ਪ੍ਰਭੂ ਤੋਂ ਗਿਆਨ ਪ੍ਰਾਪਤ ਕਰਕੇ ਇਸਲਾਮ ਦੀ ਸੱਚਾਈ ਦਾ ਪ੍ਰਗਟਾ ਕਰੇ ਅਤੇ ਆਪਣੀ ਇਸ ਗਵਾਹੀ ਨਾਲ ਸਾਰੇ ਹਿੰਦੂਆਂ ਨੂੰ ਮੁਜਰਮ ਬਣਾ ਕੇ ਕਿਆਮਤ ਦੇ ਦਿਹਾੜੇ ਪ੍ਰਭੂ ਦੇ ਹਜ਼ੂਰ ਉਹਨਾਂ ਤੇ ਦਾਅਵਾ ਕਰੇ। ਸੋ **ਗੁਰੂ ਬਾਬਾ ਨਾਨਕ ਜੀ ਮਹਾਰਾਜ** ਸਾਰੇ ਹਿੰਦੂਆਂ ਤੇ ਪ੍ਰਭੂ ਦੀ ਇਕ ਹੁੱਜਤ ਹੈ; ਖਾਸ ਕਰਕੇ ਸਿੱਖਾਂ ਤੇ ਵੀ, ਜੋ ਉਸ ਦੇ ਪੈਰੋਕਾਰ ਕਹਾਉਂਦੇ ਹਨ। ਪ੍ਰਭੂ ਨੇ ਆਰੀਆਂ ਵਿੱਚੋਂ ਹੀ ਅਜਿਹੀ ਮਹਾਨ ਵਿਅਕਤੀ ਉਤਪੰਨ ਕਰ ਦਿੱਤੀ ਕਿ ਉਹ ਇਹ ਗਵਾਹੀ ਦੇਵੇ ਕਿ ਇਸਲਾਮ ਇਕ ਸੱਚਾ ਧਰਮ ਹੈ ਤੇ ਜੋ ਇਸ ਦੀ ਨਿੰਦਾ ਕਰਦੇ ਹਨ, ਉਹ ਉਹਨਾਂ ਦੇ ਮੂੰਹ ਤੇ ਥੁੱਕ ਦੇਵੇ। ਸੋ ਹੇ ਸਰਬੱਤ ਲੋਕੋ ! ਤੁਸੀਂ ਜੋ ਇਸ ਮਹਾਨ ਗੁਰੂ ਦੇ ਸਿੱਖ ਕਹਾਉਂਦੇ ਹੋ, ਪ੍ਰਭੂ ਤੋਂ ਡਰੋ। ਕੇਵਲ ਮੈਂ ਹੀ ਤੁਹਾਨੂੰ ਮੁਜ਼ਰਮ ਨਹੀਂ ਕਹਿੰਦਾ, ਸਗੋਂ ਉਹ ਮਹਾਨ ਬਜ਼ੁਰਗ ਵੀ ਤੁਹਾਨੂੰ ਮੁਜ਼ਰਮ ਸਿਧ ਕਰ ਰਿਹਾ ਹੈ ਜਿਸ ਦੀ ਪੈਰਵੀ ਦਾ ਤੁਸੀਂ ਦਮ ਭਰਦੇ ਹੋ। * ਜੇ ਤੁਸੀਂ ਉਸ ਪਵਿੱਤਰ ਗੁਰੂ ਦੇ ਸੱਚੇ ਸਿੱਖ ਹੋ ਤਾਂ ਹਿੰਦੂਆਂ ਨਾਲੋਂ ਆਪਣੇ ਸੰਬੰਧ ਤੋੜ ਦਿਓ; ਜਿਵੇਂ ਕਿ ਉਸ ਨੇ ਤੋੜ ਦਿੱਤਾ ਸੀ, ਅਰਥਾਤ ਉਸ ਧਰਮ ਦੀ ਪਾਕ ਜੋਤ ਤੋਂ ਤੁਸੀਂ ਵੀ ਚਾਨਣਾ ਪਰਾਪਤ ਕਰੋ, ਜਿਸ ਦੇ ਨੂਰ ਤੋਂ ਉਹ ਮਹਾਂ ਪੁਰਖ ਸਿਰ ਤੋਂ ਲੈ ਕੇ ਪੈਰਾਂ ਤੱਕ ਪ੍ਰਕਾਸ਼ਮਈ ਬਣ ਗਿਆ ਸੀ। ਜੇ ਮੈਂ ਝੂਠ ਕਹਿੰਦਾ ਹਾਂ ਤਾਂ ਮੇਰੇ ਕਥਨ ਵਲ ਧਿਆਨ ਨਾ ਦਿਓ, ਪਰ ਜੇ ਮੈਂ ਸੱਚ ਆਖਦਾ ਹਾਂ ਤਾਂ ਧਰਮ ਇਹੋ ਹੀ ਹੈ ਕਿ ਸੱਚਾਈ ਨੂੰ ਗ੍ਰਹਿਣ ਕਰਨ ਲਈ ਸਦਾ ਤੱਤਪਰ ਰਹੋ।

**ਗੁਰੂ ਨਾਨਕ ਜੀ ਮਹਾਰਾਜ** ਮੁਸਲਮਾਨਾਂ ਦੇ ਘਰ ਨਹੀਂ ਜਨਮੇ ਸਨ ਉਹ ਤਾਂ ਆਰੀਆ ਜਾਤੀ ਵਿੱਚੋਂ ਸਨ, ਪਰ ਪ੍ਰਭੂ ਦੀ ਅਕਾਸ਼ ਬਾਣੀ ਉਹਨਾਂ ਨੂੰ ਇਸਲਾਮ ਧਰਮ ਵਲ ਖਿਚ ਕੇ ਲੈ ਆਈ। ਇਤਿਹਾਸ ਤੋਂ ਇਹ ਸਿਧ ਹੈ ਕਿ ਉਹਨਾਂ ਨੇ ਇਸਲਾਮ ਧਾਰਨ ਕਰ ਕੇ ਅਨੇਕਾਂ ਹਿੰਦੂਆਂ ਤੋਂ ਵੱਡੇ ਵੱਡੇ ਕਸ਼ਟ ਝੱਲੇ ਸਨ । ਪਰ ਆਪਣੀ ਦ੍ਰਿੜ੍ਹਤਾ ਨਾਲ ਉਹਨਾ ਨੇ ਹਰੇਕ ਕਸ਼ਟ ਨੂੰ ਖਿੜੇ ਮੱਥੇ ਝੱਲਿਆ ਸੀ। ਉਹਨਾਂ ਨੇ ਆਪਣੇ ਅੰਦਰਲੇ ਚਾਨਣੇ ਨਾਲ ਇਸਲਾਮ ਧਾਰਨ ਕੀਤਾ ਸੀ; ਨਾ ਕਿ ਭੇਡ-ਚਾਲ ਵਾਂਗ। ਅੱਜ ਕਲ ਦੇ ਅਨੇਕਾਂ ਆਰੀਆ ਪੰਡਤ ਅਜੇਹੇ ਹਨ; ਜਿਵੇਂ ਕਿ ਇਕ ਅੰਨ੍ਹਾ ਅੰਨ੍ਹਿਆਂ ਦੀ ਅਗਵਾਈ ਕਰਦਾ ਹੈ, ਪਰ ਪ੍ਰਭੂ ਨੇ **ਗੁਰੂ ਨਾਨਕ ਜੀ ਮਹਾਰਾਜ** ਨੂੰ ਅਰਸ਼ੀ ਨੂਰ ਬਖਸ਼ਿਆ ਹੋਇਆ ਸੀ ਤੇ ਉਸ ਨੂਰ ਨਾਲ ਉਹਨਾਂ ਨੇ ਇਹ ਵੇਖ ਲਿਆ ਸੀ ਕਿ

---

* ਸਿੱਖ ਜਗਤ ਗੁਰੂ ਨਾਨਕ ਜੀ ਮਹਾਰਾਜ ਨੂੰ ਆਪਣਾ ਆਦਿ ਗੁਰੂ ਤੇ ਸਿੱਖ ਧਰਮ ਦਾ ਬਾਨੀ ਮੰਨਦਾ ਹੈ। ਇਸ ਬਾਰੇ ਡਾ: ਸੁਰਿੰਦਰ ਸਿੰਘ ਜੀ ਦੋਸਾਂਝ ਨੇ ਇਹ ਲਿਖਿਆ ਹੈ ਕਿ :—

ਗੁਰੂ ਨਾਨਕ ਜੀ ਨਾਲ ਹਰੇਕ ਵਿਦਵਾਨ ਅਨਿਆਂ ਹੀ ਕਰਦਾ ਆਇਆ ਹੈ। ਅੱਜ ਦੇ ਵਿਦਵਾਨ ਗੁਰੂ ਨਾਨਕ ਜੀ ਦੀ ਜੀਵਨੀ ਦਾ ਅਰੰਭ ਹੀ ਇਸ ਪਰਕਾਰ ਕਰਦੇ ਹਨ ਕਿ ਗੁਰੂ ਨਾਨਕ ਜੀ ਸਿੱਖਾਂ ਦਾ ਪਹਿਲਾ ਗੁਰੂ ਤੇ ਸਿੱਖ ਧਰਮ ਦਾ ਬਾਨੀ ਸੀ।"

(ਗੁਰੂ ਨਾਨਕ ਬਾਰੇ ਸੱਚ ਦੀ ਖੋਜ, ਭੂਮਿਕਾ, ਪੰਨਾ ੧੦) ਅਰਥਾਤ :—

ਸਿੱਖ ਧਰਮ ਵਿੱਚ ਉਹ ਕੁਝ, ਜੋ ਉਸ ਨੂੰ ਦੂਜਿਆਂ ਨਾਲੋਂ ਵੱਖ ਕਰਦਾ ਹੈ ਨਿਰਸੰਦੇਹ ਗੁਰੂ ਨਾਨਕ ਜੀ ਤੋਂ ਬਾਅਦ ਦਾ ਵਾਧਾ ਹੈ।" (ਗੁਰੂ ਨਾਨਕ ਬਾਰੇ ਸੱਚ ਦੀ ਖੋਜ, ਪੰਨਾ ੧੧੯)

ਇਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਿੱਖ ਜਗਤ ਜਿਨ੍ਹਾਂ ਗੱਲਾਂ ਨੂੰ ਅਪਣਾ ਰਿਹਾ ਹੈ, ਉਹਨਾਂ ਦਾ ਗੁਰੂ ਨਾਨਕ ਜੀ ਨਾਲ ਕੋਈ ਵਾਸਤਾ ਨਹੀਂ, ਉਸ ਸਭ ਦੀਆਂ ਸਭ ਮਗਰੋਂ ਹੋਂਦ ਵਿੱਚ ਆਈਆਂ ਹਨ।

ਇਸਲਾਮ ਸੱਚਾ ਧਰਮ ਹੈ। ਤਦ ਆਪ ਨੇ ਆਪਣੇ ਅੰਦਰਲੇ ਚਾਨਣੇ ਨਾਲ, ਨਾ ਕਿ ਨੁਕਤਾਚੀਨੀ ਨਾਲ, ਹਰੇਕ ਨੂੰ ਇਸਲਾਮ ਵਲ ਸੱਦਾ ਦੇਣਾ ਅਰੰਭ ਦਿੱਤਾ ਸੀ ਅਤੇ ਅਨੇਕਾਂ ਹੀ ਇਸਲਾਮੀ ਬਜ਼ੁਰਗਾਂ ਦੀਆਂ ਖਾਨਗਾਹਾਂ ਤੇ ਜਾ ਕੇ ਕਠਨ ਤਪ ਵੀ ਕੀਤੇ ਅਤੇ ਵੱਡੇ ਕਸ਼ਟ ਝੱਲ ਕੇ ਪਦ ਯਾਤਰਾ ਵੀ ਕੀਤੀ ਸੀ। ਮੱਕੇ ਸ਼ਰੀਫ ਵੀ ਗਏ ਸਨ ਤੇ ਹੱਜ ਵੀ ਕੀਤਾ ਸੀ* ਅਤੇ ਮਦੀਨੇ ਸ਼ਰੀਫ ਜਾ ਕੇ **ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ** ਦੀ ਪਵਿੱਤਰ ਕਬਰ ਦੇ ਦਰਸ਼ਨ ਦੀਦਾਰ ਵੀ ਕੀਤੇ ਸਨ । ਇਸ ਵਿੱਚ ਕੋਈ ਸੰਦੇਹ ਨਹੀਂ ਇਸਲਾਮ ਧਰਮ ਨੂੰ ਅਪਨਾਉਣ ਮਗਰੋਂ ਉਹਨਾਂ ਤੋਂ ਕਈ ਕਰਾਮਤਾਂ ਤੇ ਚਮਤਕਾਰ ਵੀ ਪਰਗਟ ਹੋਏ ਸਨ । ਉਹਨਾਂ ਦੀ ਆਤਮਿਕ ਖਿਚ ਨੇ ਹਜ਼ਾਰਾਂ ਲੋਕਾਂ ਨੂੰ ਆਪਦੇ ਵਲ ਖਿਚ ਲਿਆ ਸੀ। ਇਹ ਇੱਕ ਅਜੀਬ ਗੱਲ ਹੈ ਕਿ ਆਪ ਪਰਗਟ ਹੁੰਦਿਆਂ ਹੋਇਆ ਵੀ ਸਰਬ ਸਧਾਰਨ ਲੋਕਾਂ ਦੀਆਂ ਅੱਖਾਂ ਤੋਂ ਓਹਲੇ ਹੀ ਰਹੇ। ਇਸ ਵਿੱਚ ਪ੍ਰਭੂ ਦੀ ਇਹ ਲੀਲ੍ਹਾ ਸੀ ਕਿ ਜੇ ਉਹ ਉਸ ਸਮੇਂ ਹਿੰਦੂਆਂ ਤੋਂ ਅੱਡ ਹੋ ਜਾਂਦੇ, ਤਾਂ ਫਿਰ ਉਹਨਾਂ ਦੇ ਸਬੰਧ ਹਿੰਦੂਆਂ ਨਾਲੋਂ ਟੁੱਟ ਜਾਂਦੇ । ਉਹਨਾਂ ਦਾ ਆਤਮਿਕ ਪ੍ਰਭਾਵ ਕੇਵਲ ਉਹਨਾਂ ਦੇ ਆਪੇ ਤਕ ਹੀ ਸੀਮਤ ਰਹਿੰਦਾ, ਪਰ ਹੁਣ ਉਹਨਾਂ ਦੇ ਆਤਮਿਕ ਪ੍ਰਭਾਵ ਨੇ ਉਹ ਕੰਮ ਕੀਤਾ ਹੈ ਕਿ ਵੀਹ ਲੱਖ ਹਿੰਦੂ ਨਾਉਂ ਧਰੀਕ ਸਿੱਖ ਉਹਨਾਂ ਦੇ ਆਗਿਆਕਾਰੀ ਹਨ ਅਤੇ ਉਹ ਸਮਾਂ ਨੇੜੇ ਹੈ ਜਦੋਂ ਕਿ ਵਿਦਿਆ ਦੁਆਰਾ ਓਹਨਾਂ ਦੀ ਬੁੱਧੀ ਤੇਜ਼ ਹੋਵੇਗੀ ਅਤੇ ਸੋਚ ਵਿਚਾਰ ਵੀ ਵਾਧਾ ਹੋਵੇਗਾ ਤਾਂ ਓਹ ਆਪਣੇ ਮਹਾਨ ਆਗੂ ਦੇ ਮਾਰਗ ਤੋਂ ਅੱਡ ਰਹਿਣਾ ਯੋਗ ਨਹੀਂ ਸਮਝਣਗੇ । *

**ਗੁਰੂ ਨਾਨਕ ਜੀ ਮਹਾਰਾਜ** ਦੀਆਂ ਗਿਆਨ ਭਰਪੂਰ ਗੱਲਾਂ ਦੇ ਅਧਾਰ ਤੇ ਗੁਰਬਾਣੀ ਵਿੱਚ ਇਹ ਕਿਹਾ ਗਿਆ ਹੈ:—

**ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੩੨੦)

---

* ਪ੍ਰਸਿਧ ਸਿੱਖ ਵਿਦਵਾਨ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਜੀ ਮਹਾਰਾਜ ਦਾ ਇੱਕ ਮੁਸਲਮਾਨ ਦੇ ਰੂਪ ਵਿੱਚ ਮੱਕੇ ਜਾਣਾ ਇਉਂ ਪਰਗਟਾਇਆ ਹੈ ਕਿ :—

ਬਾਬਾ ਫਿਰ ਮੱਕੇ ਗਿਆ ਨੀਲ ਬਸਤਰ ਧਾਰੇ ਬਨਵਾਰੀ ।
ਆਸਾ ਹੱਥ ਕਿਤਾਬ ਕੱਛ ਕੂਜ਼ਾ ਬਾਂਗ ਮੁਸੱਲਾ ਧਾਰੀ ।
ਬੈਠਾ ਜਾਇ ਮਸੀਤ ਵਿੱਚ ਜਿਥੇ ਹਾਜੀ ਹੱਜ ਗੁਜਾਰੀ ।

(ਵਾਰ ੧ ਪਉੜੀ ੩੨)

* ਗੁਰੂ ਨਾਨਕ ਜੀ ਦਾ ਇਹ ਫ਼ੁਰਮਾਨ ਵੀ ਜਨਮਸਾਖੀ ਵਿੱਚ ਹੈ ਕਿ :—

ਸੋਈ ਛੁਟੈ ਨਾਨਕਾ ਹਜ਼ਰਤ ਜਿਨ੍ਹਾਂ ਪਨਾਹ ।

(ਜਨਮਸਾਖੀ ਵਲਾਇਤ ਵਾਲੀ, ਪੰਨਾ ੨੫੦)

ਅਰਥਾਤ — ਮੁਕਤੀ ਉਹੋ ਹੀ ਲੋਕ ਪ੍ਰਾਪਤ ਕਰ ਸਕਣਗੇ, ਜੋ ਹਜ਼ਰਤ ਮੁਹੰਮਦ ਸਾਹਿਬ ਜੀ ਦੀ ਪਨਾਹ ਵਿੱਚ ਆ ਜਾਣਗੇ; ਏਸੇ ਕਰ ਕੇ ਹੀ ਗੁਰੂ ਜੀ ਨੇ ਇਹ ਵੀ ਫ਼ੁਰਮਾਇਆ ਹੈ ਕਿ :—

ਮੀਮ ਮੁਹੰਮਦ ਮੰਨ ਤੂੰ ਮੰਨ ਕਿਤਾਬਾਂ ਚਾਰ ।
ਮੰਨ ਖ਼ੁਦਾਇ ਰਸੂਲ ਨੂੰ ਸੱਚਾ ਈ ਦਰਬਾਰ ।

(ਜਨਮਸਾਖੀ ਵਲਾਇਤ ਵਾਲੀ, ਪੰਨਾ ੨੪੭ ਤੇ ਜਨਮਸਾਖੀ ਗੁਰੂ ਨਾਨਕ ਦੇਵ ਜੀ ਡਾ: ਪਿਆਰ ਸਿੰਘ ਵਾਲੀ, ਪੰਨਾ ੬੨)

ਅਰਥਾਤ — ਉਹ ਲੋਕ ਨਿਰਸੰਦੇਹ ਨਰਕ-ਗਾਮੀ ਹਨ, ਜੋ ਹਜ਼ਰਤ ਮੁਹੰਮਦ ਸਾਹਿਬ ਜੀ ਦੀ ਸ਼ੁਭ ਸਿੱਖਿਆ ਤੇ ਵਰਤੋਂ ਨਹੀਂ ਕਰਦੇ।

ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧)

ਅਰਥਾਤ ਹੇ ਗਾਫਲ ! ਸੱਚੇ ਦਿਲੋਂ ਮੁਸਲਮਾਨ ਬਣ ਜਾਹ, ਫੇਰ ਤੈਨੂੰ ਮੁਕਤੀ ਪ੍ਰਾਪਤ ਹੋ ਜਾਏਗੀ ਅਤੇ ਤੇਰਾ ਮਰਨ ਜੀਵਨ ਦਾ ਭਰਮ ਚੁੱਕ ਜਾਏਗਾ।

**ਕਲਮਾ ਇਕ ਪੁਕਾਰਿਆ ਦੂਜਾ ਨਾਹੀ ਕੋਇ ॥**

(ਜਨਮਸਾਖੀ ਭਾਈ ਬਾਲਾ, ਪੰਨਾ ੧੭੨)

ਅਰਥਾਤ :— ਮੈਂ ਇੱਕੋ ਹੀ ਕਲਮੇ ਲਾਇਲਾਹਾ ਇੱਲੱਲਾਹ ਮੁਹੰਮਦ ਰਸੂਲ ਦਾ ਜਾਪ ਜਪਿਆ ਹੈ। ਹੋਰ ਕੋਈ ਵੀ ਗੱਲ ਮੁਕਤੀ ਦਾ ਸਾਧਨ ਨਹੀਂ ਹੈ।

ਹਿਦੂ ਕਹਿਣ ਨਾਪਾਕ ਹੈ ਦੋਜਕਿ ਜਾਵਣ ਸੋਈ।
ਕਹਿ ਦੋ ਅੱਲਾਹ ਔਰ ਰਸੂਲ ਕੋ ਅਵਰੁ ਨ ਬੂਝਹੁ ਕੋਈ।

(ਜਨਮਸਾਖੀ ਭਾਈ ਬਾਲਾ ਪੰਨਾ ੨੭੧)

ਅਰਥਾਤ :— ਹਿਦੂ ਅੱਲਾਹ ਤੇ ਉਸ ਦੇ ਰਸੂਲ ਬਾਰੇ ਅਪਵਿੱਤਰ ਵਾਕ ਬੋਲਦੇ ਹਨ। ਸੱਚ ਜਾਣੋ, ਉਹੋ ਹੀ ਨਰਕ-ਗਾਮੀ ਹਨ। ਸੱਚੇ ਦਿਲ ਨਾਲ ਇਕਰਾਰ ਕਰੋ ਕਿ ਅੱਲਾਹ ਤੇ ਉਸ ਦੇ ਰਸੂਲ ਸੱਚੇ ਹਨ ਅਤੇ ਉਸ ਤੋਂ ਛੁੱਟ ਹੋਰ ਕੁਝ ਨਾ ਬੁੱਝੋ।

**"ਪ੍ਰਭੂ ਨੇ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਨੂੰ ਜਗਤ ਦੇ ਉਧਾਰ ਲਈ ਭੇਜਿਆ। ਪ੍ਰਭੂ ਨੇ ਗੁਰੂ ਨਾਨਕ ਜੀ ਮਹਾਰਾਜ ਨੂੰ ਕਿਹਾ ਕਿ ੩੦ ਸਿਪਾਰੇ ਕੁਰਾਨ ਸ਼ਰੀਫ ਦੇ ਹਨ, ਚਾਰ ਕੁੰਟਾਂ ਵਰਤਾਈਏ ਅਤੇ ਇੱਕੋ ਹੀ ਨਾਮ ਦੀ ਮਹਿਮਾ ਕਰੋ। ਮੇਰਾ ਕੋਈ ਹੋਰ ਸ਼ਰੀਕ ਨਹੀਂ ਹੈ। ਸੋ ਇਹ ਹੁਕਮ ਨਾਨਕ ਦਰਵੇਸ਼ ਕੋ ਆਇਆ ਹੈ ਕਿ ਤੂੰ ਜਾ ਕੇ ਜਗਤ ਵਿੱਚ ਢੰਡੋਰਾ ਦੇਹ ਕਿ ਜਿਹੜਾ ਵੀ ਸਤਿ ਮਾਰਗ ਤੇ ਚਲੇਗਾ, ਉਹੋ ਹੀ ਪਾਕ ਹੋਵੇਗਾ।"**

(ਜਨਮਸਾਖੀ ਭਾਈ ਬਾਲਾ, ਪੰਨਾ ੧੩੪)

ਅਰਥਾਤ :— ਪ੍ਰਭੂ ਨੇ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਨੂੰ ਸਾਰੇ ਜਗ ਵਾਸਤੇ ਰਸੂਲ

ਬਣਾ ਕੇ ਭੇਜਿਆ ਹੈ। ਪ੍ਰਭੂ ਨੇ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਨੂੰ ਕਿਹਾ ਕਿ ਕੁਰਾਨ ਸ਼ਰੀਫ ਦੇ ਤੀਹ ਸਿਪਾਰੇ ਹਨ। ਹੇ ਨਾਨਕ ! ਤੂੰ ਚਾਰੇ ਕੂੰਟਾਂ ਫਿਰ ਕੇ ਇਸ ਗੱਲ ਦਾ ਪ੍ਰਚਾਰ ਕਰ ਕਿ ਪ੍ਰਭੂ ਇੱਕੋ ਇੱਕ ਹੀ ਹੈ, ਜਿਹੜਾ ਵੀ ਸੱਚੇ ਦਿਲ ਨਾਲ ਉਸ ਦੀ ਬਾਣੀ ਸੁਣੇਗਾ,ਉਹੋ ਹੀ ਪਾਕ ਤੇ ਪਵਿੱਤਰ ਹੋਵੇਗਾ।

**"ਗੁਰੂ ਨਾਨਕ ਜੀ ਨੇ ਬੇਨਤੀ ਕੀਤੀ ਕਿ ਬੋਲੀ ਹੋਰ ਹੈ। ਇਸ ਬੋਲੀ ਤੋਂ ਹਿੰਦੂ ਡਰਦੇ ਹਨ। ਉਹ ਇਸ ਨੂੰ ਨਹੀਂ ਸਮਝਦੇ।"**

(ਜਨਮਸਾਖੀ ਭਾਈ ਬਾਲਾ, ਪੰਨਾ ੧੩੪)

ਅਰਥਾਤ :— ਗੁਰੂ ਨਾਨਕ ਜੀ ਮਹਾਰਾਜ ਨੇ ਕਿਹਾ ਕਿ ਹੇ ਪ੍ਰਭੂ ! ਕੁਰਾਨ ਸ਼ਰੀਫ ਅਰਬੀ ਭਾਸ਼ਾ ਵਿੱਚ ਹੈ। ਹਿੰਦੂ ਉਸ ਬੋਲੀ ਤੋਂ ਡਰਦੇ ਹਨ। ਜੋ ਅੱਲਾਹ ਨੇ ਫੁਰਮਾਇਆ ਹੈ, ਉਸ ਨੂੰ ਨਹੀਂ ਸਮਝਦੇ।

**"ਪ੍ਰਭੂ ਨੇ ਨਾਨਕ ਨੂੰ ਆਖਿਆ ਕਿ ਵਡਿਆਈ ਤੁਸਾਂ ਨੂੰ ਸ਼ੇਖਾਂ ਦੀ ਮਿਲੀ ਹੈ ਦੇਵਲ, ਦੇਵਤੇ ਤੇ ਪ੍ਰਾਚੀਨ ਤੀਰਥ ਹਿੰਦੂਆਂ ਦੇ ਹਨ, ਉਹਨਾਂ ਨੂੰ ਮਨਸੂਖ ਕਰੋ।"**

(ਜਨਮਸਾਖੀ ਭਾਈ ਬਾਲਾ, ਪੰਨਾ ੧੩੫)

ਅਰਥਾਤ :— ਪ੍ਰਭੂ ਨੇ ਗੁਰੂ ਨਾਨਕ ਜੀ ਮਹਾਰਾਜ ਨੂੰ ਫੁਰਮਾਇਆ ਕਿ ਤੁਸਾਂ ਨੂੰ ਸ਼ੇਖਾਂ ਦਾ ਦਰਜਾ ਬਖਸ਼ਿਆ ਗਿਆ ਹੈ। ਦੇਵੀਆਂ ਤੇ ਦੇਵਤੇ ਅਤੇ ਪੁਰਾਣੇ ਤੀਰਥ ਹਿੰਦੂਆਂ ਦੇ ਜੋ ਸਿਰਕ ਦੇ ਅੱਡੇ ਹਨ, ਮਨਸੂਖ ਕਰ ਦਿਓ।

**"ਹੇ ਨਾਨਕ ਮੱਕੇ ਮਦੀਨੇ ਦਾ ਹੱਜ ਕਰੋ।"**

(ਜਨਮਸਾਖੀ ਭਾਈ ਬਾਲਾ, ਪੰਨਾ ੧੩੭)

**ਜਦ ਰੁਕਨਦੀਨ ਕਾਜ਼ੀ ਮੱਕੇ ਦਾ ਨਿਮਾਜ਼ ਪੜ੍ਹਨ ਵਾਸਤੇ ਆਇਆ, ਤਾਂ ਕਾਜ਼ੀ ਰੁਕਨਦੀਨ ਤੇ ਗੁਰੂ ਜੀ ਦੀ ਸਲਾਮਾਲੇਕੀ ਹੋਈ।"**

(ਜਨਮਸਾਖੀ ਭਾਈ ਬਾਲਾ ਪੰਨਾ ੧੩੬)

---

* ਸ੍ਰ: ਮਨਜੀਤ ਸਿੰਘ ਜੀ ਬੀ. ਏ. ਐਲ. ਐਲ. ਬੀ. ਐਡੀਟਰ ਰਸਾਲਾ 'ਸੰਤ ਸਿਪਾਹੀ' ਅੰਮ੍ਰਿਤਸਰ ਲਿਖਦੇ ਹਨ ਕਿ:—

"ਮੁਸਲਮਾਨਾਂ ਦਾ ਨਿਸਚਾ ਹੈ ਕਿ ਕਾਬਾ (ਮੱਕਾ) ਰੱਬ ਦਾ ਘਰ ਹੈ ----- ਪੱਛਮ ਵੱਲ ਮੁਸਲਮਾਨਾਂ ਦਾ ਸਤਿਕਾਰ ਯੋਗ ਮੱਕਾ ਤੇ ਕਾਬਾ ਹੈ, ਇਸ ਲਈ ਉਸ ਪਾਸੇ ਦਾ ਸਧਾਰਣ ਆਦਰ ਕਰਨਾ ਉਹਨਾਂ ਲਈ ਭੈੜੀ ਗੱਲ ਨਹੀਂ। ਗੁਰੂ ਜੀ ਦਾ ਭਾਵ ਕਿਸੇ ਇਸਲਾਮੀ ਰੀਤੀ ਨੂੰ ਤੋੜਨਾ ਨਹੀਂ ਸੀ ਤੇ ਨਾ ਹੀ ਕਿਸੇ ਦਾ ਦਿਲ ਦੁਖਾਉਣਾ ਸੀ ----- ਗੁਰੂ ਜੀ ਨੇ ਪੂਰੇ ਆਦਰ ਤੇ ਸਤਿਕਾਰ ਨਾਲ ਮੱਕੇ ਦਾ ਹੱਜ ਕੀਤਾ।"

('ਸੰਤ ਸਿਪਾਹੀ' ਅਕਤੂਬਰ ੧੯੬੯)

**ਛੁਟਸਨ ਸੇਈ ਨਾਨਕਾ ਮੁਰਸ਼ਦ ਜਿਨ੍ਹਾਂ ਪਨਾਹ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੩੯)

ਅਰਥਾਤ :— ਗੁਰੂ ਨਾਨਕ ਜੀ ਫੁਰਮਾਉਂਦੇ ਹਨ ਕਿ ਉਹੋ ਹੀ ਮੁਕਤੀ ਨੂੰ ਪ੍ਰਾਪਤ ਹੋਣਗੇ ਜਿਨ੍ਹਾਂ ਦੇ ਸਹਾਇਕ ਤੇ ਮਦਦਗਾਰ ਸੱਚੇ ਮੁਰਸ਼ਦ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਹੋਣਗੇ।

**ਮੁਸਲਮਾਣੁ ਕਹਾਵਣ ਮੁਸਕਲੁ ।**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨)

ਅਰਥਾਤ ਮੁਸਲਮਾਨ ਕਹਾਉਣਾ ਸੌਖਾ ਨਹੀਂ, ਵੱਡਾ ਕਠਨ ਹੈ ।

**ਮੁਸਲਮਾਨ ਮੁਸਵੈ ਆਪ ।**
**ਸਿਦਕ ਸਬੂਰੀ ਕਲਮੇ ਪਾਕ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੩੯)

ਅਰਥਾਤ :— ਸੱਚੇ ਦਿਲੋਂ ਕਲਮਾ ਪੜ੍ਹ ਕੇ ਆਪਣੇ ਆਪ ਨੂੰ ਮੁਸਲਮਾਨ ਕਹਾਓ ।

**ਉਹ ਪੈਗੰਬਰ ਹੋਇਆ ਇਸ ਦੁਨੀਆਂ ਮਾਹਿ ।**
**ਨਾਉਂ ਮੁਹੰਮਦ ਮੁਸਤਫਾ ਡਾਢਾ ਬੇਪ੍ਰਵਾਹਿ ।**
**ਡਿੱਠੀ ਹੈਂ ਚਾਰ ਕਤੇਬ ਇਕਸ ਬਾਝ ਨਾ ਕੋਇ ।**
**ਵਾਹਦਹੂ ਲਾ ਸ਼ਰੀਕ ਹੈ ਦੂਜਾ ਹੋਆ ਨਾ ਹੋਇ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੪੯)

ਅਰਥਾਤ :- ਅੱਲਾਹ ਨੇ ਹਜ਼ਰਤ ਮੁਹੰਮਦ ਸਾਹਿਬ ਨੂੰ ਰਸੂਲ ਬਣਾ ਕੇ ਜਗ ਵਿੱਚ ਭੇਜਿਆ ਹੈ। ਮੈਂ ਚਾਰ ਕਿਤਾਬਾਂ ਨੂੰ ਘੋਖਿਆ, ਪਰ ਕੁਰਾਨ ਸ਼ਰੀਫ ਤੋਂ ਛੁੱਟ ਹੋਰ ਕੋਈ ਪੁਸਤਕ ਨਹੀਂ। ਉਹ ਇੱਕੋ ਇੱਕ ਹੀ ਹੈ। ਉਸ ਜਿਹਾ ਦੂਜਾ ਕੋਈ ਵੀ ਨਹੀਂ ਹੈ ਤੇ ਨਾ ਕੋਈ ਹੋਵੇਗਾ ।

**ਪਾਕ ਪੜ੍ਹਿਓ ਸੁ ਕਲਮਾ ਰੱਬ ਦਾ ਮੁਹੰਮਦ ਨਾਲ ਮਿਲਾਇ ।**
**ਹੋਇਆ ਮਾਸ਼ੂਕ ਖੁਦਾਇ ਦਾ ਹੋਆ ਝੂਲ ਇਲਾਹਿ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੪੧)

ਅਰਥਾਤ :— ਪਾਕ ਕਲਮਾ ਪੜ੍ਹ ਕੇ ਹਜ਼ਰਤ ਮੁਹੰਮਦ ਸਾਹਿਬ ਜੀ ਦੀ ਉਮਤ ਵਿੱਚ ਰਲ ਜਾਓ। ਉਹ ਅੱਲਾ ਦਾ ਪਿਆਰਾ ਹੈ। ਉਸ ਨੇ ਆਪਣਾ ਤਨ, ਮਨ ਤੇ ਧਨ ਪ੍ਰਭੂ ਤੋਂ ਨਿਛਾਵਰ ਕਰ ਦਿੱਤਾ ਸੀ।

**ਡਿੱਠਾ ਨੂਰ ਮੁਹੰਮਦੀ ਡਿੱਠਾ ਨਬੀ ਰਸੂਲ ।**
**ਨਾਨਕ ਕੁਦਰਤ ਵੇਖ ਕੇ ਖੁਦੀ ਗਈ ਸਭ ਭੂਲ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੪੧)

ਅਰਥਾਤ :— ਹਜ਼ਰਤ ਮੁਹੰਮਦ ਸਾਹਿਬ ਜੀ ਦੀ ਸਿਖਿਆ ਦਾ ਨੂਰ ਵੇਖ ਕੇ ਵੱਡਾ ਰਸ ਆਇਆ ਹੈ। ਹੇ ਨਾਨਕ ! ਮੈਂ ਰੱਬ ਦੀ ਕੁਦਰਤ ਨੂੰ ਵੇਖ ਕੇ ਆਪਾ ਭੁੱਲ ਗਿਆ ਹਾਂ।

**ਨਾਨਕ ਆਖੇ ਰੁਕਨਦੀਨ ਸੱਚੇ ਸੁਣੋ ਜਵਾਬ।**
**ਸਾਹਿਬ ਦਾ ਫੁਰਮਾਇਆ ਲਿਖਿਆ ਵਿੱਚ ਕਿਤਾਬ।**
**ਦੁਨੀਆਂ ਦੋਜ਼ਕ ਉਹ ਚੜ੍ਹੇ ਜੋ ਕਹੇ ਕਲਮੇ ਪਾਕ।**
**ਮਕਰੂਹ ਤ੍ਰੀਹੇ ਰੋਜੜੇ ਪੰਜ ਨਿਮਾਜ਼ ਤਲਾਕ।**
**ਲੁਕਮਾ ਖਾਇ ਹਰਾਮ ਦਾ ਸਿਰ ਤੇ ਚੜ੍ਹੇ ਅਜ਼ਾਬ।**

--- --- --- --- --- --- ---

**ਆਤਸ਼ ਦੋਜ਼ਕ ਹਾਵੀਏ ਪਾਇਆ ਤਿਨਾਂ ਨਸੀਬ।**

(ਜਨਮਸਾਖੀ ਭਾਈ ਬਾਲਾ, ਪੰਨਾ ੧੪੩)

ਅਰਥਾਤ :— ਗੁਰੂ ਨਾਨਕ ਜੀ ਮਹਾਰਾਜ ਨੇ ਫੁਰਮਾਇਆ ਹੈ ਕਿ ਹੇ ਰੁਕਨਦੀਨ ! ਮੇਰੇ ਸੱਚੇ ਉੱਤਰ ਸੁਣੋ। ਜੋ ਅੱਲਾਹ ਨੇ ਕਿਤਾਬ (ਕੁਰਾਨ ਸ਼ਰੀਫ) ਵਿੱਚ ਫੁਰਮਾਇਆ ਹੈ, ਕਿ ਬੇਸ਼ੱਕ ਉਹ ਦੋਜ਼ਕੀ ਹਨ ਜੋ ਕਲਮਾ ਨਹੀਂ ਪੜ੍ਹਦੇ ਤੇ ਰੋਜ਼ੇ ਨਹੀਂ ਰਖਦੇ। ਓਹਨਾਂ ਦਾ ਖਾਣਾ-ਪੀਣਾ ਹਰਾਮ ਹੈ ਤੇ ਓਹਨਾਂ ਦੇ ਸਿਰ ਤੇ ਅਜ਼ਾਬ ਚੜ੍ਹ ਰਿਹਾ ਹੈ। ਜਿਨ੍ਹਾਂ ਲੋਕਾਂ ਨੂੰ ਸ਼ੈਤਾਨ ਨੇ ਕੁਰਾਹੇ ਪਾ ਕੇ ਭੁਲਾ ਦਿੱਤਾ ਹੈ, ਓਹ ਕਿਉਂ ਨਿਮਾਜ਼ਾਂ ਪੜ੍ਹਨਗੇ ਅਜੇਹੇ ਲੋਕ ਹੀ ਦੋਜ਼ਕੀ ਹਨ, ਜਿਸ ਨੂੰ ਦੋਜ਼ਕ ਹਾਵੀਆ ਕਹਿੰਦੇ ਹਨ। ਉਸ ਦੀ ਅੱਗ ਵਿੱਚ ਸੁੱਟੇ ਜਾਣਗੇ।

**ਨਾਨਕ ਆਖੇ ਰੁਕਨਦੀਨ ਕਲਮਾ ਸੱਚ ਪਛਾਣ।**
**ਇੱਕੋ ਰੂਹ ਈਮਾਨ ਦੀ ਜੋ ਸਾਬਤ ਰੱਖੇ ਈਮਾਨ।**

(ਜਨਮਸਾਖੀ ਭਾਈ ਬਾਲਾ, ਪੰਨਾ ੧੪੩)

ਅਰਥਾਤ :— ਗੁਰੂ ਨਾਨਕ ਜੀ ਮਹਾਰਾਜ ਨੇ ਰੁਕਨਦੀਨ ਨੂੰ ਕਿਹਾ ਕਿ ਪਾਕ ਕਲਮੇ ਦੀ ਪਛਾਣ ਪ੍ਰਾਪਤ ਕਰੋ। ਵਾਸਤਵ ਵਿੱਚ ਕਲਮਾ ਹੀ ਈਮਾਨ ਦੀ ਆਤਮਾ ਹੈ। ਇਸੇ ਨਾਲ ਹੀ ਸਾਰੇ ਪ੍ਰਾਣੀਆਂ ਦਾ ਈਮਾਨ ਸੰਪੂਰਨ ਹੁੰਦਾ ਹੈ।

**ਤੌਰੈਤ ਅੰਜੀਲ ਜ਼ਬੂਰ ਤ੍ਰੈ ਪੜ੍ਹ ਸੁਣ ਡਿੱਠੇ ਵੇਦ।**
**ਰਹਿਆ ਫੁਰਕਾਨ ਕਿਤੇਬੜੇ ਕਲਿਜੁਗ ਮੇਂ ਪਰਵਾਨ।**

(ਜਨਮਸਾਖੀ ਭਾਈ ਬਾਲਾ, ਪੰਨਾ ੧੪੭)

ਅਰਥਾਤ :— ਗੁਰੂ ਨਾਨਕ ਜੀ ਨੇ ਫੁਰਮਾਇਆ ਹੈ ਕਿ ਮੈਂ ਤੌਰੈਤ, ਅੰਜੀਲ, ਜ਼ਬੂਰ ਤਿੰਨੇ ਹੀ ਅਤੇ ਵੇਦ ਪੜ੍ਹੇ ਸੁਣੇ ਤੇ ਵੇਖੇ ਹਨ। ਸਾਰੇ ਜਗ ਵਿੱਚ ਕੇਵਲ ਫੁਰਕਾਨ (ਕੁਰਾਨ ਸ਼ਰੀਫ) ਹੀ ਮੁਕਤੀ ਦਾ ਸਾਧਨ ਹੈ।

**ਤਾ ਸੋ ਕਰਮ ਤਰਿਪਣੇ ਰੋਜ਼ਾ ਨਾ ਨਿਮਾਜ਼ ।**
**ਅਮਲਾਂ ਬਾਝੋਂ ਮੋਮਨੋ ਦੋਜ਼ਕ ਦੂਨੀ ਅਜ਼ਾਬ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੪੭)

ਅਰਥਾਤ :— ਜੋ ਲੋਕ ਰੋਜ਼ੇ ਤੇ ਨਿਮਾਜ਼ਾਂ ਦੇ ਤਿਆਗੀ ਹਨ, ਓਹਨਾਂ ਲੋਕਾਂ ਨੂੰ ਦੋਜ਼ਕ ਦੇ ਕਸ਼ਟਾਂ ਵਿੱਚ ਖਿਚਿਆ ਜਾਵੇਗਾ।

**ਦੂਜੀ ਦੁਨੀਆਂ ਕੁਫਰ ਹੈ ਜੋ ਅੰਦਰ ਰੱਖੇ ਛੁਪਾਇ ।**
**ਸੱਚਾ ਇਸਲਾਮ ਖੁਦਾਇ ਦਾ ਕੂਕਣ ਬਾਂਗ ਅਲਾਇ ।**

(ਭਾਈ ਜਨਮਸਾਖੀ ਭਾਈ ਬਾਲਾ, ਪੰਨਾ ੧੪੭)

ਅਰਥਾਤ :— ਮਾਇਆ ਅੰਦਰੋ ਅੰਦਰ ਇਨਕਾਰ ਵੱਲ ਪ੍ਰੇਰਦੀ ਹੈ। ਬੇਸ਼ੱਕ ਅੱਲਾਹ ਦੇ ਨਜ਼ਦੀਕ ਇਸਲਾਮ ਹੀ ਸੱਚਾ ਧਰਮ ਹੈ। ਅੱਲਾਹੂ ਅਕਬਰ ਦੇ ਨਾਅਰੇ ਇਸੇ ਧਰਮ ਵਿੱਚ ਹੀ ਗੂੰਜਦੇ ਹਨ ।

**ਰਹੀ ਕਿਤਾਬ ਈਮਾਨ ਦੀ ਸੱਚ ਕਿਤਾਬ ਕੁਰਾਨ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੪੮)

ਅਰਥਾਤ :- ਬੇਸ਼ਕ ਈਮਾਨ ਤੇ ਸਚਾਈ ਨਾਲ ਭਰਪੂਰ ਪੁਸਤਕ ਕੇਵਲ ਕੁਰਾਨ ਸ਼ਰੀਫ ਹੀ ਹੈ ।

**ਨਾਨਕ ਆਖੇ ਰੁਕਨਦੀਨ ਸੱਚਾ ਸੁਣੋ ਜਵਾਬ ।**
**ਚਾਰੋਂ ਕੂੰਟ ਇਸਲਾਮ ਹੋਏ ਤਾਂ ਪਾਈਏ ਸਵਾਬ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੪੯)

ਅਰਥਾਤ :— ਗੁਰੂ ਜੀ ਮਹਾਰਾਜ ਨੇ ਫੁਰਮਾਇਆ ਹੈ ਕਿ ਰੁਕਨਦੀਨ ਸੱਚਾ ਜਵਾਬ ਸੁਣੋ। ਚਾਰੇ ਪਾਸੇ ਇਸਲਾਮ ਦਾ ਪ੍ਰਚਾਰ ਕੀਤਾ ਜਾਏ ਤਾਂ ਪੁੰਨ ਪ੍ਰਾਪਤ ਹੋਏਗਾ ।

**ਖਾਵਣ ਕਸਮ ਕੁਰਾਨ ਦੀ ਕਾਰਨ ਦੂਨੀ ਹਰਾਮ ।**
**ਆਤਸ਼ ਅੰਦਰ ਸਾੜੀਅਨ ਆਖੇ ਨਬੀ ਕਲਾਮ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੪੯)

ਅਰਥਾਤ :— ਗੁਰੂ ਨਾਨਕ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਜੋ ਪ੍ਰਾਣੀ ਮਾਇਆ ਦੇ ਲਾਲਚ ਵਿੱਚ ਫਸ ਕੇ ਕੁਰਾਨ ਸ਼ਰੀਫ ਦੀਆਂ ਕਸਮਾਂ ਖਾਂਦੇ ਹਨ, ਹਜ਼ਰਤ ਮੁਹੰਮਦ ਸਾਹਿਬ ਦੇ ਫੁਰਮਾਨ ਅਨੁਸਾਰ ਨਿਰਸੰਦੇਹ ਨਰਕ-ਗਾਮੀ ਹੋਣਗੇ ਅਤੇ ਓਹਨਾਂ ਦਾ ਅੰਤਮ ਟਿਕਾਣਾ ਦੋਜ਼ਕ ਹੋਵੇਗਾ ।

## ਸੁਆਲ ਕਾਜ਼ੀ ਰੁਕਨਦੀਨ :-

**ਆਖੇ ਕਾਜ਼ੀ ਰੁਕਨਦੀਨ ਸੁਣੀਏਂ ਨਾਨਕ ਸ਼ਾਹ ।**
**ਤ੍ਰੀਹੇ ਹਰਫ ਕੁਰਾਨ ਦੇ ਸਾਜੇ ਆਪ ਇਲਾਹ ।**
**ਮਾਅਨੇ ਇੱਕ ਇੱਕ ਹਰਫ ਦੇ ਕੀਏ ਕਰ ਤਦਬੀਰ ।**
**ਜਿਸ ਮੁਰਾਤਬ ਕੋ ਪਹੁੰਚੇ ਕਿਆ ਸਾਧੂ ਕਿਆ ਫਕੀਰ ।**
**ਅਲਫ ਬੇ ਫੁਰਮਾਇਆ ਮਾਅਨੇ ਕਰ ਕੇ ਬਿਆਨ ।**
**ਤੁਸੀਂ ਵੀ ਆਖੋ ਸ਼ਾਹ ਜੀ ਸੱਚੀ ਰੱਬ ਕਲਾਮ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੨੨)

## ਜੁਆਬ ਬਾਬਾ ਨਾਨਕ ਸਾਹਿਬ:—

**ਸੁਣੋ ਕਾਜ਼ੀ ਰੁਕਨਦੀਨ ਆਖੇ ਨਾਨਕ ਪੰਧ ।**
**ਹੈ ਇਹ ਸਿਆਣੀ ਗੱਲ ਹੈ ਤਿਸ ਵਿੱਚ ਬਹੁਤੇ ਬੰਦ ।**
**ਤ੍ਰੀਹੇ ਹਰਫ ਕੁਰਾਨ ਦੇ ਤ੍ਰੀਹੇ ਸਿਪਾਰੇ ਕੀਨ ।**
**ਤਿਸ ਵਿੱਚ ਬਹੁਤ ਨਸੀਹਤਾਂ ਸੁਣ ਕਰ ਕਰੋ ਯਕੀਨ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੨੯)

ਅਰਥਾਤ :— ਗੁਰੂ ਨਾਨਕ ਜੀ ਫੁਰਮਾਉਂਦੇ ਹਨ ਕਿ ਹੇ ਕਾਜ਼ੀ ਰੁਕਨਦੀਨ ! ਇਨ੍ਹਾਂ ਨਸੀਹਤਾਂ ਨੂੰ ਧਿਆਨ ਨਾਲ ਸੁਣੋ । ਬੇਸ਼ਕ ਇਹ ਸਿਆਣਪ ਦੀਆਂ ਗੱਲਾਂ ਹਨ । ਇਹਨਾਂ ਵਿੱਚ ਅਨੇਕਾਂ ਭੇਤ ਹਨ । ਬੇਸ਼ਕ ਕੁਰਾਨ ਸ਼ਰੀਫ ਦੇ ਤ੍ਰੀਹੇ ਸਿਪਾਰੇ ਹਨ ਅਤੇ ਇਸ ਦੀ ਬੋਲੀ ਦੇ ਹਰਫ ਵੀ ਤੀਹੇ ਹਨ । ਇਸ ਵਿੱਚ ਬਹੁਤ ਸਾਰੀਆਂ ਨਸੀਹਤਾਂ ਹਨ । ਇਹਨਾਂ ਨੂੰ ਸੁਣੋ ਤੇ ਇਹਨਾਂ ਤੇ ਯਕੀਨ ਕਰੋ ।

**ਬੇ ਬਿਦਾਅਤ ਦੂਰ ਕਰ ਕਦਮ ਸ਼ਰੀਅਤ ਰਾਖ ।**
**ਨਿਉਂ ਚਲ ਅਗੇ ਸਭਸ ਦੇ ਮੰਦਾ ਕਿਸੇ ਨਾ ਆਖ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੨੧)

ਅਰਥਾਤ :— ਆਪਣੀ ਖੁਦੀ ਨੂੰ ਆਪਣੇ ਦਿਲ ਵਿੱਚੋਂ ਕੱਢ ਦਿਓ ਤੇ ਸ਼ਰੀਅਤ ਦੇ ਅਨੁਸਾਰੀ ਬਣ ਕੇ ਨਿਮਰਤਾ ਧਾਰਨ ਕਰੋ । ਕਿਸੇ ਨੂੰ ਮੰਦਾ ਨਾ ਆਖੋ ।

**ਰੇ ਰਾਹਤ ਈਮਾਨ ਦੀ ਊਹੋ ਦੇਖੋ ਜਾਇ ।**
**ਪੰਚੋ ਵਰਜਹੁ ਰੁਕਨਦੀਨ ਸਾਈਂ ਸਿਉਂ ਚਿਤ ਲਾਏ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੨੧)

ਅਰਥਾਤ :— ਈਮਾਨ ਦੀ ਰਾਹਤ ਉਹੋ ਅਨੁਭਵ ਕਰਦੇ ਹਨ ਜੋ ਪੰਜ ਵਕਤ ਨਿਮਾਜ਼ਾਂ ਪੜ੍ਹਦੇ ਹਨ ।

**ਸੁਆਦ ਸਲਵਾਤ ਗੁਜ਼ਸ਼ਤ ਕਉ ਆਖਹੁ ਮੁਖ ਤੇ ਨਿਤ ।**
**ਖਾਸੇ ਬੰਦੇ ਰੱਬ ਦੇ ਸਿਰ ਮਿਤ੍ਰਾਂ ਹੂ ਮਿਤ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੪੧)

ਅਰਥਾਤ :— ਬੀਤ ਚੁੱਕੇ ਲੋਕਾਂ ਉਤੇ ਸਦਾ ਦਰੂਦ ਪੜ੍ਹਦੇ ਰਹੋ । ਬੇਸ਼ਕ ਉਹ ਪ੍ਰਭੂ ਦੇ ਪਿਆਰੇ ਤੇ ਨਿਕਟ-ਵਰਤੀ ਸਨ ।

**ਕਾਫ ਕਲਮਾ ਯਾਦ ਕਰ ਅਵਰ ਨ ਭਾਖੋ ਬਾਤ ।**
**ਨਫਸ ਹਵਾਈ ਰੁਕਨਦੀਨ ਇਸ ਸੇ ਹੋਹੁ ਨ ਮਾਤ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੨੨)

ਅਰਥਾਤ :— ਕੇਵਲ ਇੱਕੋ ਹੀ ਕਲਮੇ ਲਾਇਲਾਹਾ ਇੱਲੱਲਾਹ ਮੁਹੰਮਦੁੱਰਸੂਲੁੱਲਾਹ ਦਾ ਜਾਪ ਸਦਾ ਕਰਦੇ ਰਹੋ । ਇਸ ਨਾਲ ਤੁਹਾਡੇ ਸਾਰੇ ਸ਼ੈਤਾਨੀ ਖਿਆਲ ਦੂਰ ਹੋ ਸਕਦੇ ਹਨ ।

**ਲਾਮ ਲਾਅਨਤ ਬਰਸੇ ਤਿਨ੍ਹਾਂ ਜੋ ਤਰਕ ਨਿਮਾਜ਼ ਕਰੇਨਿ ।**
**ਥੋੜ੍ਹਾ ਬਹੁਤਾ ਖੱਟਿਆ ਹੱਥੋ ਹੀਂਥ ਗਵੇਨ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੨੨)

ਅਰਥਾਤ :— ਓਹਨਾਂ ਲੋਕਾਂ ਤੇ ਅੱਲਾਹ ਦੀ ਲਾਅਨਤ ਹੈ, ਜੋ ਨਿਮਾਜ਼ ਦੇ ਤਿਆਗੀ ਹਨ। ਉਹ ਆਪਣਾ ਥੋੜ੍ਹਾ ਬਹੁਤਾ ਖੱਟਿਆ ਨਾਲੋ ਨਾਲ ਗੁਆ ਰਹੇ ਹਨ ।

**ਮੀਮ ਮੁਰਸ਼ਦ ਮੰਨ ਤੂੰ ਮੰਨ ਕਿਤਾਬਾਂ ਚਾਰ ।**
**ਮੰਨ ਤੂੰ ਇੱਕ ਖੁਦਾਇ ਨੂੰ ਖਾਸਾ ਰਿਤ ਦਰਬਾਰ । ***

(ਜਨਮਸਾਖੀ ਭਾਈ ਬਾਲਾ, ਪੰਨਾ ੨੨੨)

---

* ਪੁਰਾਤਨ ਜਨਮਸਾਖੀਆਂ ਵਿੱਚ ਇਸ ਦੀ ਥਾਂ ਇਹ ਹੈ :—

ਮੀਮ ਮੁਹੰਮਦ ਮੰਨ ਤੂੰ ਮੰਨ ਕਿਤਾਬਾਂ ਚਾਰ ।
ਮੰਨ ਖੁਦਾਇ ਰਸੂਲ ਨੋ ਖਾਸਾ ਜਿਤੁ ਦਰਬਾਰ ।

(ਜਨਮਸਾਖੀ ਵਲਾਇਤ ਵਾਲੀ. ਪੰਨਾ ੨੪੭)
(ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ. ਪੰਨਾ ੬੨)

ਡਾ: ਤ੍ਰਲੋਚਨ ਸਿੰਘ ਜੀ ਨੇ ਗੁਰੂ ਨਾਨਕ ਜੀ ਬਾਰੇ ਇਹ ਵਿਚਾਰ ਪਰਗਟ ਕੀਤੇ ਹਨ ਕਿ :—

"ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਦੇ ਇੱਕ ਖੁਦਾ ਦੇ ਵਿਸ਼ਵਾਸ ਨੂੰ ਤਸਲੀਮ ਕੀਤਾ ਹੈ ।

(ਜੀਵਨ ਚਰਿਤ੍ਰ ਸ੍ਰੀ ਗੁਰੂ ਨਾਨਕ ਦੇਵ. ਪੰਨਾ ੨੦੭)

ਅਰਥਾਤ :—

"ਮੁਹੰਮਦ ਸਾਹਿਬ ਨੂੰ ਗੁਰੂ ਨਾਨਕ ਜੀ ਰੱਬ ਦੇ ਇੱਕ ਸ੍ਰੇਸ਼ਟ ਪੈਗੰਬਰ ਮੰਨਦੇ ਸਨ ।"

(ਜੀਵਨ ਚਰਿਤ੍ਰ ਸ੍ਰੀ ਗੁਰੂ ਨਾਨਕ ਦੇਵ. ਪੰਨਾ ੩੦੫)

ਕਲਮੇ ਵਿੱਚ ਪ੍ਰਭੂ ਦੀ ਏਕਤਾ ਤੇ ਹਜ਼ਰਤ ਮੁਹੰਮਦ ਸਾਹਿਬ ਜੀ ਦੇ ਰਸੂਲ ਹੋਣ ਦੇ ਵਿਸ਼ਵਾਸ ਦਾ ਹੀ ਇਕਰਾਰ ਹੈ।

ਅਰਥਾਤ :— ਹਜ਼ਰਤ ਮੁਹੰਮਦ ਸਾਹਿਬ ਨੂੰ ਮੰਨੋ ਤੇ ਚਾਰੇ ਕਿਤਾਬਾਂ ਉਤੇ ਵੀ ਸ਼ਰਧਾ ਧਾਰਨ ਕਰੋ, ਅਥਵਾ ਕੁਰਾਨ ਸ਼ਰੀਫ, ਤੌਰੈਤ, ਜ਼ਬੂਰ ਤੇ ਅੰਜੀਲ ਤੇ। ਅਤੇ ਇੱਕੋ ਇੱਕ ਪ੍ਰਭੂ ਨੂੰ ਮੰਨੋ। ਉਸ ਦਾ ਦਰਬਾਰ ਵੱਡਾ ਖਾਸ ਹੈ।

**ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ।**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 140)

ਅਰਥਾਤ :— ਸ਼ੁਭ ਕਰਮਾਂ ਦੀ ਪ੍ਰੇਰਨਾ ਕਾਬੇ ਤੋਂ ਮਿਲਦੀ ਹੈ। ਸੱਚ ਬੋਲਣ ਦੀ ਮੁਰਸ਼ਦ ਤੋਂ ਅਤੇ ਕਲਮਾ ਇਲਾਇਲਾਹਾ ਇੱਲੱਲਾਹਾ ਮੁਹੰਮਦੁੱਰਸੂਲੱਲਾਹ ਕਹਿਣ ਨਾਲ ਭਾਗ ਜਾਗਦੇ ਹਨ।

**ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀ ।**
**ਸੇਖ ਮੁਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ।**
**ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ।**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੩)

ਅਰਥਾਤ :- ਪੀਰ, ਪੈਗੰਵਰ ਸਾਲਕ, ਸ਼ਹੀਦ, ਮਸ਼ਾਇਖ, ਕਾਜ਼ੀ, ਮੁੱਲਾਂ ਤੇ ਦਰਵੇਸ਼ ਆਦਿ ਇਹਨਾਂ ਵਿੱਚੋਂ ਉਹੋ ਹੀ ਵੱਡੀ ਬਰਕਤ ਪ੍ਰਾਪਤ ਕਰ ਸਕਣਗੇ, ਜੋ ਹਜ਼ਰਤ ਮੁਹੰਮਦ ਸਾਹਿਬ ਤੇ **ਦਰੂਦ** ਭੇਜਦੇ ਰਹਿਣਗੇ।

**ਨਾਨਕ ਆਖੇ ਰੁਕਨਦੀਨ ਲਿਖਿਆ ਵਿੱਚ ਕਿਤਾਬ ।**
**ਦਰਗਾਹ ਅੰਦਰ ਮਾਰੀਅਨ ਜੋ ਪੀਂਦੇ ਭੰਗ ਸ਼ਰਾਬ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੨੨)

ਅਰਥਾਤ :—ਗੁਰੂ ਨਾਨਕ ਜੀ ਨੇ ਰੁਕਨਦੀਨ ਨੂੰ ਕਿਹਾ ਕਿ ਜੋ ਲੋਗ ਭੰਗ ਤੇ ਸ਼ਰਾਬ ਪੀਂਦੇ ਹਨ ਉਹਨਾਂ ਨੂੰ ਪ੍ਰਭੂ ਦੀ ਦਰਗਾਹ ਵਿੱਚ ਵੱਡਾ ਕਰੜਾ ਦੰਡ ਮਿਲੇਗਾ।

**ਦਾਲ ਦਿਆਨਤ ਕਰ ਦਿਲ ਮੇਂ ਅਠੇ ਪਹਿਰ ਨਾ ਸੋਇ ।**
**ਏਕ ਪਹਿਰ ਘਰ ਜਾਗਣਾ ਸਾਈਂ ਸੱਚ ਬਗੋਇ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੨੪)

ਅਰਥਾਤ :— ਹੇ ਮੂਰਖ ਮਨ ਵਿੱਚ ਸੋਚ ਕਿ ਅੱਠੇ ਪਹਿਰ ਸੁੱਤੇ ਰਹਿਣਾ ਚੰਗਾ ਨਹੀਂ ਹੈ। ਰਾਤ ਦਾ ਇਕ ਪਹਿਰ ਤਾਂ ਘੱਟੋ ਘੱਟ ਜਾਗ ਕੇ ਪ੍ਰਭੂ ਦਾ ਸਿਮਰਨ ਕੀਤਾ ਕਰ। ਇਹ ਪ੍ਰਭੂ ਦਾ ਹੀ ਹੁਕਮ ਹੈ।

**ਸੁਤੇ ਪਏ ਨਿਭਾਗ ਉਹ ਸੁਣੀ ਨਾ ਬਾਂਗ ਇਲਾਹਿ।**
**ਜੋ ਜਾਗੇ ਸੋ ਸੁਣੇ ਸਾਈਂ ਸੰਦੀ ਸੋਇ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੭੨)

ਅਰਥਾਤ :— ਉਹ ਲੋਕ ਵੱਡੇ ਅਭਾਗੇ ਸਨ, ਜੋ ਨਿਮਾਜ਼ ਦੇ ਸਮੇਂ ਸੌਂ ਜਾਂਦੇ ਹਨ। ਜੋ ਜਾਗਦਾ ਹੈ ਉਹੋ ਹੀ ਅੱਲਾਹ ਦੀ ਪਿਆਰੀ ਅਵਾਜ਼ ਸੁਣਦਾ ਹੈ।

**ਕਲਮੇ ਇਕ ਪੁਕਾਰਿਆ ਦੂਜਾ ਨਾਹੀ ਕੋਇ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੭੨)

ਅਰਥਾਤ :— ਮੈਂ ਇੱਕੋ ਕਲਮੇ ਲਾਇਲਾਹਾ ਇੱਲੱਲਾਹ ਮੁਹੰਮਦੁੱਰਸੂਲੁੱਲਾਹ ਹੀ ਸਿਮਰਨ ਕਰਦਾ ਹਾਂ । ਦੂਜਾ ਹੋਰ ਕੋਈ ਵੀ ਨਹੀਂ, ਜੋ ਕਲਮੇ ਦੀ ਬਰਾਬਰੀ ਕਰ ਸਕੇ ।

**ਰੋਜ਼ਾ ਨਿਮਾਜ਼ਾਂ ਬੰਦਗੀ ਅਵਰ ਰਿਆਜ਼ਤ ਸਾਰ ।**
**ਤਰਕਿ ਅਮਲ ਵਿਕਾਰ ਸਭ ਰਾਹ ਤਰੀਕਤ ਧਾਰ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੭੨

ਅਰਥਾਤ :— ਰੋਜ਼ਾ ਨਿਮਾਜ਼ਾਂ ਬੰਦਗੀ ਤੇ ਹੋਰ ਤਪੱਸਿਆ ਵੀ ਕਰਦੇ ਰਹੋ ਅਤੇ ਸ਼ੁਭ ਕਰਮਾਂ ਨਾਲ ਆਪਣੇ ਪ੍ਰਭੂ ਦੀ ਹਜੂਰੀ ਵਿੱਚ ਜਾਓ, ਕਿਉਂਕਿ ਇਹੋ ਹੀ ਸੁਮਾਰਗ ਹੈ ।

**ਕਲਮਾ ਗੋ ਨਾ ਸੜਸਨ ਹੋ ਕੇ ਬੇਈਮਾਨ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੭੮)

ਅਰਥਾਤ :— ਲਾਇਲਾਹਾ ਇੱਲੱਲਾਹ ਮੁਹੰਮਦੁੱਰਸੂਲੁੱਲਾਹ ਦਾ ਕਲਮਾ ਕਹਿਣ ਵਾਲੇ ਬੇਈਮਾਨ ਹੋ ਕੇ ਦੋਜ਼ਕ ਵਿੱਚ ਨਹੀਂ ਸੜਨਗੇ ।

**ਕਲਮਾ ਪਾਕ ਰਸੂਲ ਪੜ੍ਹ ਝਾੜੇ ਦੇ ਗੁਨਾਹ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੭੮)

ਅਰਥਾਤ :— ਸੱਚੇ ਦਿਲ ਨਾਲ ਲਾਇਲਲਾਹ ਇੱਲੱਲਾਹ ਮੁਹੰਮਦੁੱਰਸੂਲੁੱਲਾਹ ਦਾ ਕਲਮਾ ਪੜ੍ਹੋ, ਜਿਸ ਨਾਲ ਸਾਰੇ ਪਾਪ ਝੜ ਜਾਣਗੇ।

**ਕਲਮਾ ਪੜ੍ਹਿਆਂ ਅਜ਼ਾਬ ਦੀਨ ਦੁਨੀ ਦਾ ਜਾਇ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੭੦)

ਅਰਥਾਤ :—ਸੱਚੇ ਦਿਲ ਨਾਲ ਲਾਇਲਾਲਾਹ ਇੱਲੱਲਾ ਮੁਹੰਮਦੁੱਰਸੂਲੁੱਲਾਹ ਦਾ ਕਲਮਾ ਪੜ੍ਹਨ ਨਾਲ ਲੋਕ ਪ੍ਰਲੋਕ ਦੇ ਕਸ਼ਟ ਦੂਰ ਹੋ ਜਾਂਦੇ ਹਨ ।

**ਜਿਸ ਨੇ ਕਲਮਾ ਆਖਿਆ ਫਿਰ ਤਾਂ ਕੋ ਕਿਉਂ ਮਿਲੇ ਸਜਾਇ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੭੮)

ਅਰਥਾਤ :— ਜਿਸ ਨੇ ਸੱਚੇ ਦਿਲ ਨਾਲ ਲਾਇਲਾਹਾ ਇੱਲੱਲਾਹ ਮੁਹੰਮਦੁੱਰਸੂਲੁੱਲਾਹ ਪੜ੍ਹ ਲਿਆ ਹੈ, ਉਸ ਨੂੰ ਫਿਰ ਦੰਡ ਕਿਉਂ ਮਿਲੇਗਾ ?

**ਕਲਮਾ ਆਖਿਆਂ ਇਹ ਗੁਣ ਹੋਇ ਗੁਨਾਹੋਂ ਪਾਕ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੭੮)

ਅਰਥਾਤ :—

**ਜੁਗ ਜੁਗ ਇਹ ਕਬੂਲ ਹੋਇ ਪੰਜ ਤਨ ਪਾਕ ਰਸੂਲ ।**

ਅਰਥਾਤ :— ਸਦਾ ਪੰਜ ਤਨ ਪਾਕ ਰਸੂਲ ਨੂੰ ਹੀ ਪਰਵਾਨ ਕਰੋ ।

**ਬਾਬਾ ਜੀ ਇਕ ਬਰਸ ਤਕ ਮੱਕੇ ਵਿੱਚ ਰੋਜ਼ੇ ਰਖਦ ਰਹੇ।**

(ਜਨਮਸਾਖੀ ਭਾਈ ਬਾਲਾ, ਪੰਨਾ ੧੯੮)

**ਪੰਜ ਨਿਮਾਜ਼ਾਂ ਵਕਤ ਪੰਜ ਰੋਜ਼ੇ ਤੀਹ ਪਛਾਣ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੯੫)

ਅਰਥਾਤ :— ਪੰਜ ਨਿਮਾਜ਼ਾਂ ਹਨ ਤੇ ਪੰਜ ਹੀ ਓਹਨਾਂ ਦੇ ਵਕਤ ਨੀਯਤ ਹਨ ਤੇ ਰੋਜ਼ੇ ਤੀਹ ਹਨ ।

**ਹੁਜਤ ਰਾਹ ਸ਼ੈਤਾਨ ਦਾ ਕੀਤਾ ਜਿਨ੍ਹਾ ਕਬੂਲ ।**
**ਸੋ ਦਰਗਹਿ ਢੋਈ ਨਾ ਲਹਿਨ ਨਾ ਭਰੇ ਸ਼ਫਾਇਤ ਰਸੂਲ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੯੬)

ਅਰਥਾਤ :— ਜਿਨ੍ਹਾਂ ਲੋਕਾਂ ਨੇ ਸ਼ੈਤਾਨ ਦਾ ਮਾਰਗ ਅਪਣਾ ਲਿਆ ਹੈ, ਓਹ ਅੱਲਾਹ ਤੋਂ ਬਹੁਤ ਦੂਰ ਹੋ ਗਏ ਹਨ । ਓਹਨਾਂ ਦੀ ਹਾਮੀ ਹਜ਼ਰਤ ਮੁਹੰਮਦ ਸਾਹਿਬ ਨਹੀਂ ਭਰਨਗੇ ।

**ਹੈ ਪੈਗੰਬਰ ਮੁਸਤਫਾ ਤਿਸ ਦੇ ਚਾਰੇ ਯਾਰ ।**
**ਉਮਰ ਖਿਤਾਬ, ਅਬੂਬਕਰ, ਉਸਮਾਨ, ਅਲੀ ਵਿਚਾਰ ।**
**ਚਾਰੋ ਯਾਰ ਮੁਸੱਲਮੀ ਚਾਰ ਮੁਸੱਲੇ ਕੀਨ ।**
**ਪੰਜਵਾਂ ਨਬੀ ਰਸੂਲ ਹੈ ਜਿਨ ਸਾਬਤ ਕੀਤਾ ਦੀਨ ।**
**ਇਹਨਾਂ ਪਿਛੇ ਇਮਾਮ ਚਾਰ ਆਜ਼ਮ ਸ਼ਾਫੀ ਜਾਨ ।**
**ਮਾਲਕ ਅਹਿਮਦ ਆਖੀਏ ਸਾਬਤ ਚਾਰ ਇਮਾਮ ।**
**ਚਾਰੋਂ ਯਾਰ ਮੁਸੱਲਮੀ ਕਦੇ ਨਾ ਆਵਹਿ ਜਾਇ ।**
**ਜੋ ਇਹਨਾਂ ਫੁਰਮਾਇਆ ਉਹੋ ਚਲਾਏ ਰਾਹਿ ।**

(ਜਨਮਸਾਖੀ ਭਾਈ ਬਾਲਾ, ਪੰਨਾ ੧੯੬)

ਅਰਥਾਤ :- ਪੈਗੰਬਰ ਮੁਹੰਮਦ ਮੁਸਤਫਾ ਸੱਚਾ ਹੈ। ਉਸ ਦੇ ਚਾਰ ਯਾਰ ਹਨ। ਉਮਰ ਖਿਤਾਬ, ਅਬੂਬਕਰ, ਉਸਮਾਨ ਤੇ ਅਲੀ । ਨਿਰਸੰਦੇਹ ਇਹ ਚਾਰੋਂ ਹੀ ਮਿੱਤਰ ਤੇ ਯਾਰ ਹਨ । ਚਾਰੇ ਹੀ ਮੁਸੱਲੇ ਹਨ । ਇਹਨਾਂ ਤੋਂ ਮਗਰੋਂ ਚਾਰ ਹੀ ਇਮਾਮ ਹੋਏ ਹਨ । ਇਮਾਮ ਆਜ਼ਮ, ਇਮਾਮ ਸ਼ਾਫੀ, ਇਮਾਮ ਮਾਲਕ ਤੇ ਇਮਾਮ ਅਹਿਮਦ ਅਤੇ ਪੰਜਵੇਂ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਜੀ ਹਨ ਜਿਨ੍ਹਾਂ ਨੇ ਇਸਲਾਮ ਦੀ ਸੱਚਾਈ ਨੂੰ ਸਿਧ ਕਰ ਦਿੱਤਾ ਹੈ ਤੇ ਦੀਨ ਨੂੰ ਸੰਪੂਰਨ । ਉਹ ਚਾਰ ਇਮਾਮ ਮੁਸੱਲਮ ਹਨ, ਜੋ ਉਹਨਾਂ ਦਾ ਮਾਰਗ ਹੈ, ਉਸੇ ਨੂੰ ਧਾਰਨ ਕੀਤਾ ਜਾਏ ਇਸੇ ਵਿੱਚ ਹੀ ਸਫਲਤਾ ਹੈ ।

**ਅਮਲਾਂ ਉਤੇ ਨਿਬੜੇ ਦਰਗਹਿ ਪਵੇ ਕਬੂਲ ।**
**ਹੁੱਜਤ ਹਾਜਤ ਨਾ ਕਿਸੇ ਕੰਮ ਆਖੇ ਨਬੀ ਰਸੂਲ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੦੧)

ਅਰਥਾਤ :—ਕਰਮਾਂ ਉਤੇ ਹੀ ਨਿਬੇੜਾ ਹੋਵੇਗਾ । ਉਥੇ ਸ਼ੁਭ ਕਰਮੀ ਹੀ ਪਰਵਾਨ ਹੋਣਗੇ। ਕੋਈ ਹੁੱਜਤ ਕੰਮ ਨਹੀਂ ਆਵੇਗੀ । ਪਾਕ ਰਸੂਲ ਨੇ ਇਹੋ ਹੀ ਫ਼ੁਰਮਾਇਆ ਹੈ ।

**ਕੰਨ ਵਿੱਚ ਉਂਗਲੀਆਂ ਪਾਇ ਕੇ ਬਾਬੇ ਦਿਤੀ ਬਾਂਗ ।** *

(ਜਨਮਸਾਖੀ ਭਾਈ ਬਾਲਾ, ਪੰਨਾ ੨੦੩)

**ਪੜ੍ਹਿਆ ਖੁਤਬਾ ਨਬੀ ਦਾ ਹੋਇਆ ਸਗਲ ਆਨੰਦ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੦੪)

ਅਰਥਾਤ :— ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦਾ ਖੁਤਬਾ ਪੜ੍ਹਿਆ ਤਾਂ ਮਨ ਨੂੰ ਆਨੰਦ ਤੇ ਧੀਰਜ ਪ੍ਰਾਪਤ ਹੋ ਗਿਆ ।

**ਇੱਕ ਕਰਨ ਦੇ ਕਾਰਨੇ ਆਇਆ ਨਬੀ ਰਸੂਲ ।**
**ਲਾਲਚ ਦੇ ਵਿੱਚ ਲਗ ਕੇ ਦੁਨੀਆਂ ਗਈ ਹੈ ਭੂਲ ।**

(ਜਨਕਸਾਖੀ ਭਾਈ ਬਾਲਾ, ਪੰਨਾ ੨੦੫)

ਅਰਥਾਤ :— ਇੱਕੋ ਹੀ ਪ੍ਰਭੂ ਦਾ ਨਾਮ ਜਪਾਉਣ ਵਾਸਤੇ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਜਗ ਵਿੱਚ ਆਏ ਸਨ, ਪਰ ਸ਼ੋਕ ਕਿ ਲੋਕ ਲਾਲਚ ਵਿੱਚ ਲਗ ਕੇ ਉਹਨਾਂ ਨੂੰ ਭੂਲ ਗਏ ਹਨ ।

---

* ਪ੍ਰਸਿੱਧ ਸਿੱਖ ਬਜ਼ੁਰਗ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਜੀ ਦਾ ਬਾਂਗ ਦੇਣਾ ਇਉਂ ਵਰਨਣ ਕੀਤਾ ਹੈ ਹੈ ਕਿ :—

(੧) ਆਸਾ ਹੱਥ ਕਿਤਾਬ ਕਛ ਕੂਜ਼ਾ ਬਾਂਗ ਮੁਸੱਲਾ ਧਾਰੀ । (ਵਾਰ ੧ ਪਉੜੀ ੩੨)

(੨)ਬਾਬਾ ਗਿਆ ਬਗਦਾਦ ਨੂੰ ਬਾਹਰ ਜਾਇ ਕੀਆ ਅਸਥਾਨਾ ।
ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ ।
ਦਿੱਤੀ ਬਾਂਗ ਨਿਮਾਜ਼ ਕਰਿ ਸੁੰਨ ਸਮਾਨ ਭਇਆ ਜਹਾਨਾ ।

(ਵਾਰ ੧, ਪਉੜੀ ੩੫)

ਮਿਸਟਰ ਮੈਕਾਲਫ ਜੀ ਲਿਖਦੇ ਹਨ ਕਿ :—

" ਜਦ ਕਦੀ ਸਮਾਂ ਬਣਿਆਂ ਤਾਂ ਗੁਰੂ ਨਾਨਕ ਜੀ ਨੇ ਅਰਬ ਦੇ ਪੈਗੰਬਰ (ਹਜ਼ਰਤ ਮੁਹੰਮਦ ਸਾਹਿਬ) ਨੂੰ ਮੰਨਣ ਵਾਲੇ ਪੱਕੇ ਮੁਸਲਮਾਨਾਂ ਵਾਂਗ ਬਾਂਗ ਵੀ ਦਿੱਤੀ ।" (ਮੈਕਾਲਫ ਇਤਿਹਾਸ ਭਾਗ ੧, ਪੰਨਾ ੧੪੭)

**ਫੇਰ ਨੀਲਾ ਜੁੱਬਾ ਪਹਿਨ ਕੇ ਬੈਠਾ ਮੱਕੇ ਆਨ ।**
**ਇਕੋ ਇਕ ਖੁਦਾਇ ਹੈ ਆਖੇ ਮੂਹੋਂ ਕਲਾਮ ।**
**ਨੀਲਾ ਬਾਣਾ ਪਹਿਨ ਕੇ ਧਰਿਆ ਮੁਸੱਲੇ ਸੀਸ ।**
**ਆਸਾ ਕੂਜ਼ਾ ਪਾਸ ਰੱਖ ਪੂਰੀ ਕੀ ਹਦੀਸ ।**

(ਜਨਮਸਾਖੀ ਭਾਈ ਬਾਲਾ, ਪੰਨਾ ੨੦੭)

ਅਰਥਾਤ :— ਫੇਰ ਬਾਬਾ ਨਾਨਕ ਜੀ ਨੀਲਾ ਜੁੱਬਾ ਪਾ ਕੇ ਮੱਕੇ ਸ਼ਰੀਫ ਵਿੱਚ ਜਾ ਬੈਠੇ । ਪ੍ਰਭੂ ਇੱਕੋ ਇੱਕ ਹੀ ਹੈ, ਇਹ ਕਲਾਮ ਉਹਨਾਂ ਨੇ ਮੂੰਹ ਤੋਂ ਉਚਾਰਨ ਕੀਤੀ ਅਤੇ ਨੀਲੇ ਬਸਤਰ ਧਾਰਨ ਕਰ ਕੇ ਨਿਮਾਜ਼ ਪੜ੍ਹਨ ਲਈ ਮੁਸੱਲੇ ਤੇ ਸਜਦਾ ਕੀਤਾ ਅਤੇ ਆਸਾ ਤੇ ਕੂਜਾ ਆਪਣੇ ਕੋਲ ਰੱਖਿਆ, ਕਿਉਂਕਿ ਇਹ ਨਿਮਾਜ਼ੀਆਂ ਦੀਆਂ ਨਿਸ਼ਾਨੀਆਂ ਹਨ । ਇਸ ਲਈ ਉਹਨਾਂ ਨੇ ਇਹ ਹਦੀਸ ਪੂਰੀ ਕੀਤੀ ।

**ਜੀਮ ਜਮ੍ਹਾਂ ਕਰ ਨਾਮ ਦੀ ਪੰਜ ਨਿਮਾਜ਼ ਗੁਜ਼ਾਰ ।**
**ਬਾਝੋਂ ਨਾਮ ਖੁਦਾਇ ਦੇ ਹੋਸੇਂ ਬਹੁਤ ਖੁਆਰ ।**

(ਤਵਾਰੀਖ ਗੁਰੂ ਖਾਲਸਾ, ਪੰਨਾ ੫੫)

ਅਰਥਾਤ :— ਪੰਜ ਵੇਲੇ ਨਿਮਾਜ਼ਾਂ ਪੜ੍ਹ ਕੇ ਪ੍ਰਭੂ ਦਾ ਨਾਮ ਇਕੱਤਰ ਕਰ ਲਓ, ਕਿਉਂਕਿ ਪ੍ਰਭੂ ਦੇ ਨਾਮ ਤੋਂ ਛੁੱਟ ਹੋਰ ਕੋਈ ਵੀ ਚੀਜ਼ ਸਹਾਈ ਜਾਂ ਮਦਦਗਾਰ ਨਹੀਂ ਹੋ ਸਕਦੀ ।

**"ਬਾਬਾ ਜੀ ਜਦ ਮੱਕੇ ਜਾ ਉਤਰੇ । ਏਥੇ ਮਾਈ ਹੱਵਾ ਦੀ ਕਬਰ ਤੋਂ ਪੂਰਬ ਵੱਲ ਦਰਿਆ ਦੇ ਕਿਨਾਰੇ ਬਾਬੇ ਦਾ ਮਕਾਨ ਹੈ । ਇਸ ਨੂੰ ਨਾਨਕ ਕਲੰਦਰ ਦਾ ਤਕੀਆ ਆਖਦੇ ਹਨ । ਅਰਬ ਵਿੱਚ ਬਾਬਾ ਜੀ ਆਸਾ, ਅਸਤਾਵਾ (ਕੂਜ਼ਾ), ਮੁਸੱਲਾ, ਕਿਤਾਬ (ਕੁਰਾਨ ਸ਼ਰੀਫ), * ਨੀਲੇ ਰੰਗ ਦੇ ਬਸਤਰ, ਦਲਕ (ਪਸ਼ਮੀਨੇ ਦੇ ਬਸਤਰ) ਜੋ ਵਧੇਰੇ ਕਰ ਕੇ ਸੂਫੀ**

---

* ਪ੍ਰਸਿੱਧ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਨੇ ਕਿਤਾਬ ਦਾ ਭਾਵ ਆਪ ਹੀ ਕੁਰਾਨ ਸ਼ਰੀਫ ਲਿਖਿਆ ਹੈ ਅਤੇ ਇਹ ਗੱਲ ਸਪਸ਼ਟ ਅੱਖਰਾਂ ਵਿੱਚ ਵਰਨਣ ਕੀਤੀ ਹੈ ਕਿ ਜਦ ਗੁਰੂ ਨਾਨਕ ਜੀ ਅਰਬ ਗਏ ਸਨ, ਤਾਂ ਆਪ ਦੇ ਕੋਲ ਕੁਰਾਨ ਸ਼ਰੀਫ ਹੀ ਸੀ (ਵੇਖੋ ਤਵਾਰੀਖ ਗੁਰੂ ਖਾਲਸਾ, ਛਾਪਾ ਪੱਥਰ, ਪੰਨਾ ੧੪੪) ਗੁਰੂ ਜੀ ਦਾ ਇਹ ਕੁਰਾਨ ਸ਼ਰੀਫ ੧੯੩੧ ਈਸਵੀ ਤਕ ਗੁਰੂ ਹਰਿ ਸਹਾਇ ਜ਼ਿਲਾ ਫਿਰੋਜ਼ਪੁਰ ਵਿੱਚ ਵਿਦਮਾਨ ਸੀ । (ਵੇਖੋ ਖਾਲਸਾ ਸਮਾਚਾਰ ਅੰਮ੍ਰਿਤਸਰ, ੧੯ ਅਕਤੂਬਰ ੧੯੩੧) ਪਰ ਹੁਣ ਨਹੀਂ ਹੈ । ਹੁਣ ਇਸ ਦੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇੱਕ ਬੀੜ ਰੱਖ ਦਿੱਤੀ ਗਈ ਹੈ । (ਪ੍ਰਾਚੀਨ ਬੀੜਾਂ, ਪੰਨਾ ੩੧)

**ਲੋਕ ਪਾਉਂਦੇ ਹਨ, ਦੀ ਟੋਪੀ ਰਖਦੇ ਸਨ .. ਅਤੇ ਆਪਣੇ ਸਾਥੀਆਂ ਨੂੰ ਵੀ ਪਹਿਨਾਉਂਦੇ ਸਨ ।■** (ਤਵਾਰੀਖ ਗੁਰੂ ਖਾਲਸਾ, ਪੰਨਾ ੨੬੨)

ਅਰਥਾਤ :—

**"ਬਾਬਾ ਜੀ ਨੇ ਆਪਣੇ ਸਾਥੀਆਂ ਨੂੰ ਆਖਿਆ, ਤੁਸੀਂ ਸੱਚੇ ਹਾਜੀ ਨਹੀਂ । ਇਸ ਰਸਤੇ ਵਿੱਚ ਮਿਹਰ, ਮੁਹੱਬਤ ਤੇ ਖੈਰਾਤ ਕਰਦੇ ਜਾਈਏ, ਤਾਂ ਫੈਜ਼ ਪਾਈਦਾ ਹੈ । ਜੇ ਹੁੱਜਤ, ਹਾਸਾ, ਮਸਖਰੀ ਕਰਦੇ ਜਾਈਏ, ਹਾਜੀ ਨਹੀਂ ਹੋਈਦਾ ।"**

(ਤਵਾਰੀਖ ਗੁਰੂ ਖਾਲਸਾ, ਪੰਨਾ ੨੬੪)

---

* ਗੁਰੂ ਨਾਨਕ ਜੀ ਦਾ ਟੋਪੀ ਧਾਰਨ ਕਰਨਾ ਸਿਖ ਇਤਿਹਾਸ ਤੋਂ ਸਿਧ ਹੈ। ਗੁਰੂ ਜੀ ਦੀਆਂ ਕਈ ਤਸਵੀਰਾਂ ਟੋਪੀਆਂ ਵਾਲੀਆਂ ਮਿਲਦੀਆਂ ਹਨ । ਇਸ ਬਾਰੇ ਇੱਕ ਸਿੱਖ ਵਿਦਵਾਨ ਜੀ ਦਾ ਕਥਨ ਹੈ :—

"ਮੈ ਇੱਕ ਤਸਵੀਰ ਵੇਖੀ ਹੈ ਜਿਸ ਵਿੱਚ ਸ੍ਰੀ ਗੁਰੂ ਨਾਨਕ ਜੀ ਦੇ ਸਿਰ ਉਤੇ ਟੋਪੀ ਵਿਖਾਈ ਗਈ ਹੈ ।"

(ਖਾਲਸਾ ਪਾਰਲੀਮੈਂਟ ਗਜ਼ਟ, ਜੁਲਾਈ-ਅਗਸਤ ੧੯੬੩)

ਇਸ ਤੋਂ ਛੁੱਟ ਹੋਰ ਵੀ ਕਈਆਂ ਨੇ ਗੁਰੂ ਨਾਨਕ ਜੀ ਦਾ ਸਿਰ ਤੇ ਟੋਪੀ ਪਾਉਣਾ ਵਰਨਣ ਕੀਤਾ ਹੈ । (ਵੇਖੋ ਰਸਾਲਾ ਗੁਰਮਤ ਪ੍ਰਕਾਸ਼, ਅੰਮ੍ਰਿਤਸਰ, ਫਰਵਰੀ ੧੯੬੦, ਖਾਲਸਾ ਪਾਰਲੀਮੈਂਟ ਗਜ਼ਟ, ਨਵੰਬਰ ੧੯੬੫, ਸੰਤ ਸਿਪਾਹੀ, ਅੰਮ੍ਰਿਤਸਰ, ਫਰਵਰੀ ੧੯੬੦, ਜਨਮਸਾਖੀ ਭਾਈ ਬਾਲਾ, ਪੰਨਾ ੫੧੦)ਸਿੱਖ ਇਤਿਹਾਸ ਤੋਂ ਪਤਾ ਚਲਦਾ ਹੈ ਕਿ ਗੁਰੂ ਨਾਨਕ ਜੀ ਪਗੜੀ ਨਾਲੋਂ ਟੋਪੀ ਨੂੰ ਜ਼ਿਆਦਾ ਚੰਗਾ ਸਮਝਦੇ ਸਨ ।

ਸਿੱਖ ਵਿਦਵਾਨਾਂ ਨੇ ਇਹ ਵੀ ਦੱਸਿਆ ਹੈ ਕਿ ਕਈ ਥਾਈਂ ਅੱਜ ਵੀ ਗੁਰੂ ਨਾਨਕ ਜੀ ਦੀਆਂ ਟੋਪੀਆਂ ਯਾਦਗਾਰ ਦੇ ਤੌਰ ਤੇ ਸਾਂਭੀਆਂ ਹੋਈਆਂ ਹਨ । (ਵੇਖੋ ਗੁਰਦੁਆਰੇ ਦਰਸ਼ਨ, ਪੰਨਾ ੨੦੭, ਪੰਨਾ ੪੩੯, ਪਨਾ ੫੯੩, ਪੰਨਾ ੫੯੨ ਤੇ ਪੰਨਾ ੬੬੭, ਗੁਰਧਾਮ ਦੀਦਾਰ, ਪੰਨਾ ੧੧੨, ਪੰਨਾ ੧੩੩, ਪੰਨਾ ੨੧੯, ਗੁਰਤੀਰਥ ਸੰਗ੍ਰਹਿ, ਪੰਨਾ ੬੪, ਖਾਲਸਾ ਪੰਨਾ ੧੦੯) ਸਾਖੀ ਚੋਲਾ ਸਾਹਿਬ, ਪੰਨਾ ੫ ਤੇ ਰਸਾਲਾ ਸੀਸ ਗੰਜ ਦਿੱਲੀ, ਜੁਲਾਈ ੧੯੭੦ ਆਦਿ )।

* ਸ੍ਰ: ਸਮਸ਼ੇਰ ਸਿੰਘ ਜੀ ਅਸ਼ੋਕ ਨ ਇੱਕ ਨਵੀਨ ਜਨਮਸਾਖੀ ਦੋ, ਤਿੰਨ ਜਨਮਸਾਖੀਆਂ ਨੂੰ ਭੰਨ-ਤੋੜ ਕੇ ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਲਿਖੀ ਹੈ। ਇਹ ਜਨਮਸਾਖੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਪ੍ਰਕਾਸ਼ਿਤ ਕੀਤੀ ਹੋਈ ਹੈ। ਇਸ ਦੇ ਪੰਨਾ ੧੯੧ ਤੇ ਲਿਖਿਆ ਹੈ ਕਿ ਭਾਈ ਮਰਦਾਨਾ ਵੀ ਸਿਰ ਤੇ ਟੋਪੀ ਪਾਇਆ ਕਰਦਾ ਸੀ । ਇਸੇ ਤਰ੍ਹਾਂ ਹੋਰ ਵੀ ਕਈ ਪੁਰਾਣੀਆਂ ਜਨਮਸਾਖੀਆਂ ਤੋਂ ਇਹ ਪਤਾ ਲਗਦਾ ਹੈ ਕਿ ਭਾਈ ਬਾਲਾ ਜੀ ਵੀ ਟੋਪੀ ਪਾਇਆ ਕਰਦੇ ਸਨ ਕਿਉਂਕਿ ਉਹਨਾਂ ਵਿੱਚ ਉਹਨਾਂ ਦੀਆਂ ਤਸਵੀਰਾਂ ਟੋਪੀਆਂ ਵਾਲੀਆਂ ਹੀ ਮਿਲਦੀਆਂ ਹਨ ।

Name of the book:

**Guru Nanak Jee the Islam Baaray Gawahee**

Language: GurMukhi

Translated by Giani Ibadullah

1987 printing — 10,000

This publication is a Gurmukhi translation of the last part of the book **Chashma-i-Ma'arifat,** written by Hazrat Mirza Ghulam Ahmad, the Promised Messiah, and first published on May 15, 1908. Here the author gives in some detail the testimony of Guru Baba Nanak regarding the truth of Islam.

***Published by***
***The Ahmadiyya Movement In Islam (Ont.) Inc.***
***10610 Jane Street, MAPLE, Ontario L0J 1E0***
***Phone: (416) 832-2669***

Printed at the Fazl-i-Umar Press, Pomeroy Road
P. O. Box 338, ATHENS, OHIO 45701, USA